# ਬਾਜ਼ ਨਾਮਾ

## (ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੀ ਤਵਾਰੀਖ਼)




ਡਾ: ਜਸਬੀਰ ਸਿੰਘ 'ਸਰਨਾ'

**ਸਿੱਖ ਇਤਿਹਾਸ ਰੀਸਰਚ ਬੋਰਡ**
(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,)
ਸ੍ਰੀ ਅੰਮ੍ਰਿਤਸਰ ।

17/-



ੴ ਸਤਿਗੁਰ ਪ੍ਰਸਾਦਿ ॥



# ਬਾਜ਼ ਨਾਮਾ

## (ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੀ ਤਵਾਰੀਖ਼)



ਡਾ: ਜਸਬੀਰ ਸਿੰਘ 'ਸਰਨਾ'

ਸਿੱਖ ਇਤਿਹਾਸ ਰੀਸਰਚ ਬੋਰਡ
(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,)
ਸ੍ਰੀ ਅੰਮ੍ਰਿਤਸਰ ।

ਪ੍ਰਕਾਸ਼ਕ

ਸਕੱਤਰ, ਸ਼੍ਰੋਮਣੀ ਗੁ: ਪ੍ਰ: ਕਮੇਟੀ ਸ੍ਰੀ ਅੰਮ੍ਰਿਤਸਰ ।

ਪਹਿਲੀ ਵਾਰ : ੧੯੯੮ ੨੦੦੦ (Published in Belgium)

ਦੂਜੀ ਵਾਰ : ਜੂਨ ੨੦੦੦ ੫੦੦੦

(ਸ਼੍ਰੋ. ਗੁ. ਪ੍ਰ. ਕਮੇਟੀ ਵੱਲੋਂ ਪਹਿਲੀ ਵਾਰ)

ਤੀਜੀ ਵਾਰ : ਅਪ੍ਰੈਲ 2010 2000

ਛਾਪਣ ਵਾਲੇ

ਗੋਲਡਨ ਆਫਸੈਟ ਪ੍ਰੈਸ (ਸ਼੍ਰੋਮਣੀ ਗੁ: ਪ੍ਰ: ਕਮੇਟੀ)
ਗੁਰਦੁਆਰਾ ਰਾਮਸਰ ਸਾਹਿਬ, ਸ੍ਰੀ ਅੰਮ੍ਰਿਤਸਰ ।

# ਸੂਚੀ

# ਭੂਮਿਕਾ

ਮਨੁੱਖ ਦੀ ਕੋਈ ਪ੍ਰਕ੍ਰਿਤੀ ਨਹੀਂ ਹੈ, ਉਸ ਦਾ ਕੇਵਲ ਇਤਿਹਾਸ ਹੈ। ਸਿੱਖ ਸਟੂਡੈਂਟਸ ਫ਼ੈਡਰੇਸ਼ਨ ਨੇ ਜਿਥੇ ਨਿਰੰਤਰ ਵਿਕਾਸ ਪੰਧ ਉਪਰ ਤੁਰਦਿਆਂ ਗੁਣਾਤਮਕ ਤੇ ਗਿਣਾਤਮਕ ਪੁਲਾਂਘਾਂ ਪੁੱਟ ਕੇ ਨਵੀਆਂ ਪਿਰਤਾਂ ਪਾਈਆਂ ਹਨ, ਉਥੇ ਲਗਾਤਾਰ ਗਤੀਸ਼ੀਲਤਾ ਦੀ ਸਰਦਲ ਵੱਲ ਇੱਕ ਸਿਰਾ ਭਵਿੱਖ ਵੱਲ ਵੀ ਖੋਲ੍ਹਿਆ ਹੈ। ਇਸੇ ਲਈ ਖਾੜਕੂ ਵਿਦਿਆਰਥੀਆਂ ਦੀ ਤੁਲਨਾ ਇਕ ਸੰਪੂਰਣ ਦਾਇਰੇ ਨਾਲ ਨਹੀਂ ਸਗੋਂ ਇਕ ਸਦਾ ਵਡੇਰੇ ਹੋ ਰਹੇ ਦਾਇਰੇ ਨਾਲ ਕੀਤੀ ਜਾ ਸਕਦੀ ਹੈ, ਜੋ ਆਪਣੇ ਆਰੰਭ ਬਿੰਦੂ ਦੇ ਦੁਆਲੇ ਘੁੰਮਦਾ ਹੋਇਆ ਵੀ ਹਮੇਸ਼ਾਂ ਉਸ ਤੋਂ ਦੂਰ ਹੁੰਦਾ ਜਾਂਦਾ ਹੈ। ਮਨੁੱਖ ਵਿਚ ਇੱਛਾ ਦੀ ਹੋਂਦ ਹੀ ਸੁਤੰਤਰਤਾ ਦਾ ਸੰਕਲਪ ਸਾਹਮਣੇ ਲਿਆਉਂਦੀ ਹੈ। ਸੰਸਾਰ ਵਿਚ ਸੁਤੰਤਰਤਾ ਅਤੇ ਜ਼ਿੰਮੇਵਾਰੀ ਇਸੇ ਲਈ ਪਰਸਪਰ ਨਿਰਭਰ ਸਿਧਾਂਤ ਮੰਨੇ ਗਏ ਹਨ। ਹਰ ਸਮੇਂ ਦੇ ਮਨੁੱਖ ਨੂੰ ਆਪਣੀ ਆਤਮ-ਸੁਤੰਤਰਤਾ ਦਾ ਮਾਰਗ ਆਪ ਬਣਾਨਾ ਪੈਂਦਾ ਹੈ। ਸਿੱਖ ਜਦੋਜਹਿਦ ਵਿਚ ਅਨੇਕਾਂ ਮਰਜੀਵੜੇ ਸੁਤੰਤਰਤਾ ਦੇ ਲਕਸ਼ ਨੂੰ ਮੂਰਤੀਮਾਨ ਕਰਦੇ ਜਾਮੇ-ਸ਼ਹਾਦਤ ਨੋਸ਼ ਕਰ ਗਏ ਹਨ।

ਇਕ ਸ਼ੋਧ-ਪ੍ਰਬੰਧ ਵਜੋਂ ਪੂਰੀ ਜਥੇਬੰਦੀ ਦਾ ਇਤਿਹਾਸ ਕਈ ਸਾਲਾਂ ਦੀ ਲਗਾਤਾਰ ਮਿਹਨਤ ਨਾਲ ਤਿਆਰ ਕਰਕੇ ਭਾਈ ਅਮਰੀਕ ਸਿੰਘ ਜੀ ਕੋਲ ਛਾਪਣ ਲਈ ਪਿਆ ਸੀ, ਜੋ ੧੯੮੪ ਦੇ ਨੀਲਾ ਤਾਰਾ ਘਟਨਾ ਸਮੇਂ ਅਗਨ ਭੇਟ ਹੋ ਗਿਆ। ਹਥਲੀ ਪੁਸਤਕ ਅਸਲੀ ਖਰੜੇ ਦਾ ਨਿੱਕਾ ਜਿਹਾ ਅਕਸ ਪੇਸ਼ ਕਰਦੀ ਹੈ।

ਔਖਿਆਈਆਂ ਤੇ ਮੁਸ਼ਕਲਾਂ ਤੋਂ ਕਿਨਾਰਾਕਸ਼ੀ ਕਾਰਨ ਮੈਂ ਇਸ ਪੁਸਤਕ ਦਾ ਨਾਮ "ਬਾਜ਼ਨਾਮਾ" ਹੀ ਰੱਖ ਲਿਆ ਹੈ। ਭਾਈ ਸਾਹਿਬ ਦੇ ਸਮੇਂ "ਸ਼ਮਸ਼ੀਰਿ-ਦਸਤ" ਮਾਸਿਕ ਦਾ ਐਡੀਟਰ ਹੋਣ ਦੇ ਨਾਤੇ ਜੇਲ੍ਹ ਦੀ ਅਨੇਕ ਵੇਰਾਂ ਯਾਤਰਾ ਕਰਨੀ ਪਈ, ਇੰਝ ਅਨੇਕ ਦੌਰਾਂ ਵਿੱਚੋਂ ਲੰਘਣ ਕਾਰਨ ਮੇਰੀ ਚੇਤੰਨ ਬੁੱਧੀ, ਉੱਡਦੇ ਬਾਜ਼ਾਂ ਮਗਰ ਤਗਰੇ ਲਾਉਣ ਲੱਗ ਪਈ। ਅਸਲੀ ਖਰੜਾ ਸੜ ਜਾਣ ਕਾਰਨ, ਦੁਬਾਰਾ ਇਸ ਪ੍ਰਾਜੈਕਟ ਨੂੰ ਮੁਕੰਮਲ ਕਰਨਾ, ਅਕਾਲ ਪੁਰਖ ਦਾ ਇਕ ਚਮਤਕਾਰ ਹੀ ਸਮਝ ਲੈਣਾ :

ਐ ਕਾਫ਼ਲੇ ਵਾਲੋ ਮੇਰੀ ਹਿੰਮਤ ਕੋ ਸਰਾਹੋ,
ਪਾਉਂ ਹਰ ਚੰਦ ਕਿ ਜ਼ਖ਼ਮੀ ਥੇ, ਕਦਮ ਸਾਥ ਦੀਆ ਹੈ।

ਜਿਨ੍ਹਾਂ ਦੀ ਅਜ਼ੀਮ ਸ਼ਖ਼ਸ਼ੀਅਤ ਤੋਂ ਮੈਂ ਚੋਖਾ ਪ੍ਰਭਾਵਤ ਹੋਇਆਂ ਹਾਂ, ਉਨ੍ਹਾਂ ਵਿੱਚੋਂ ਭਾਈ ਅਮਰੀਕ ਸਿੰਘ ਜੀ ਸ਼ਹੀਦ ਹੋ ਚੁਕੇ ਹਨ। ਪ੍ਰੋ. ਮਹਿੰਦਰ ਸਿੰਘ ਧਾਲੀਵਾਲ ਚੜ੍ਹਾਈ ਕਰ ਚੁਕੇ ਹਨ। ਭਾਈ ਹਰਿਮੰਦਰ ਸਿੰਘ ਸੰਧੂ ਦੀ ਜਾਨ ਵੀ ਸਿਆਸੀ ਲੜਾਈ ਵਿਚ ਲਈ ਜਾ ਚੁੱਕੀ ਹੈ। ਭਾਈ ਹਰਿਮੰਦਰ ਸਿੰਘ ਸੰਧੂ, ਭਾਈ ਮਨਜੀਤ ਸਿੰਘ,

ਭਾਈ ਅਮਰਜੀਤ ਸਿੰਘ ਚਾਵਲਾ, ਭਾਈ ਰਾਜਿੰਦਰ ਸਿੰਘ ਮਹਿਤਾ, ਸਾਡੇ ਆਪਣੇ ਕੈਂਪ ਦੇ ਬੰਦੇ ਹਨ, ਉਨ੍ਹਾਂ ਦਾ ਧੰਨਵਾਦ ਕਰਨ ਦੀ ਲੋੜ ਨਹੀਂ।

ਡਾ: ਰਾਜਿੰਦਰ ਕੌਰ ਦਾ ਤਹਿ ਦਿਲੋਂ ਧੰਨਵਾਦ ਕਰਦਾ ਹਾਂ, ਜਿਨਾਂ ਪੁਸਤਕ ਨੂੰ ਲੜੀਵਾਰ "ਸੰਤ ਸਿਪਾਹੀ" ਮਾਸਕ ਵਿਚ ਪ੍ਰਕਾਸ਼ਿਤ ਕੀਤਾ। ੧੯੮੪ ਈ: ਤੋਂ ਬਾਅਦ ਫ਼ੈਡਰੇਸ਼ਨ ਕਈ ਕੈਂਪਾਂ ਵਿਚ ਵੰਡੀ ਗਈ ਹੈ, ਜੋ ਕੌਮ ਲਈ ਚਿੰਤਾਜਨਕ ਗੱਲ ਹੈ। ਫ਼ਿਲਹਾਲ ਕੈਂਪ ਵੱਖਰੇ-ਵੱਖਰੇ ਹਨ ਪਰ ਉਹ ਸਾਰੇ ਸਮੁੱਚੇ ਨਿਸ਼ਾਨੇ ਦੁਆਲੇ ਘੁੰਮਦੇ ਹਨ।

ਸਿੱਖ ਪੰਥ ਦੇ ਵਿਦਵਾਨ ਸਕਾਲਰ ਅਤੇ ਖੋਜੀ ਡਾ. ਹਰਜਿੰਦਰ ਸਿੰਘ ਦਿਲਗੀਰ ਜੀ ਦਾ ਦਿਲ ਦੀਆਂ ਗਹਿਰਾਈਆਂ ਤੋਂ ਰਿਣੀ ਹਾਂ, ਜਿਨ੍ਹਾਂ ਇਸ ਪੁਸਤਕ ਦੀ ਪੇਸ਼ਕਾਰੀ ਲਿਖ ਕੇ ਇਸ ਦੀ ਰੰਗਤ ਵਿਚ ਨਿਖਾਰ ਲਿਆਂਦਾ ਹੈ। ਉਨ੍ਹਾਂ ਦੇ ਲਿਖੇ ਸ਼ਬਦ ਸਦਾ ਮੈਨੂੰ ਚੜ੍ਹਦੀ ਕਲਾ ਵਿਚ ਰਹਿਣ ਦੀ ਪ੍ਰੇਰਨਾ ਦੇਂਦੇ ਰਹਿਣਗੇ।

ਸ: ਸੁਰਜੀਤ ਸਿੰਘ ਛਦੌੜੀ ਬੈਲਜੀਅਮ ਦਾ ਵੀ ਚੋਖਾ ਧੰਨਵਾਦੀ ਹਾਂ, ਜਿਨ੍ਹਾਂ ਇਸ ਪੁਸਤਕ ਦਾ ਮੁੱਖ-ਬੰਦ ਵੀ ਲਿਖਿਆ ਅਤੇ ਪਹਿਲੀ ਵਾਰ ਕਿਤਾਬ ਛਪਵਾਉਣ ਦੀ ਸੇਵਾ ਵੀ ਕੀਤੀ।*

ਪ੍ਰਸਤੁਤ ਪੁਸਤਕ ਵਿਚ ਸ. ਗੁਰ ਰਤਨ ਪਾਲ ਸਿੰਘ ਐਡਵੋਕੇਟ ਚੰਡੀਗੜ੍ਹ ਦਾ ਧੰਨਵਾਦ ਕਰਦਾ ਹਾਂ, ਜਿਨ੍ਹਾਂ ਦੀ ਪੁਸਤਕ ਤੋਂ ਕਾਫ਼ੀ ਸਹਾਇਤਾ ਮਿਲੀ ਹੈ। ਬੇਸ਼ੁਮਾਰ ਮਜਬੂਰੀਆਂ ਵਿਚ ਜਕੜਿਆ ਪੁਸਤਕ ਵਿਚ ਹੋਰ ਰੰਗ ਨਹੀਂ ਭਰ ਸਕਿਆ—

ਵਰਕ ਬਹੁਤ ਸੇ ਅਬੀ ਥੇ ਕਿਤਾਬ ਕੇ ਸਾਦਾ,
ਅਬੀ ਹਯਾਤ ਮੇਂ ਕੁੱਛ ਔਰ ਰੰਗ ਭਰਨਾ ਥਾ।

—ਡਾ: ਜਸਬੀਰ ਸਿੰਘ ਸਰਨਾ

---

* ਸਿੱਖ ਇਤਿਹਾਸ ਰੀਸਰਚ ਬੋਰਡ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਵੀ ਖ਼ਾਸ ਤੌਰ ਤੇ ਸ਼ੁਕਰਗੁਜ਼ਾਰ ਹਾਂ ਜਿਨ੍ਹਾਂ ਭਾਰਤ ਵਿਚ ਇਸ ਕਿਤਾਬ ਨੂੰ ਪਹਿਲੀ ਵਾਰੀ ਪ੍ਰਕਾਸ਼ਿਤ ਕੀਤਾ ਹੈ।

# ਪੀਹਲੀ ਐਡੀਸ਼ਨ ਦਾ ਮੁੱਖ-ਬੰਦ

ਸਿਰਦਾਰ ਜਸਬੀਰ ਸਿੰਘ 'ਸਰਨਾ' ਰਚਿਤ "ਬਾਜ਼ਨਾਮਾ" (ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੀ ਤਵਾਰੀਖ਼) ਸਿੱਖ ਸਾਹਿਤ ਵਿਚ ਇਕ ਕੀਮਤੀ ਦੇਣ ਹੈ। ਸਿਰਦਾਰ ਜਸਬੀਰ ਸਿੰਘ 'ਸਰਨਾ' ਵੱਲੋਂ ਕੀਤੀ ਗਈ ਇਹ ਸੇਵਾ ਸਿੱਖ ਇਤਿਹਾਸ 'ਚ ਹਮੇਸ਼ਾ ਚੇਤੇ ਕੀਤੀ ਜਾਇਆ ਕਰੇਗੀ।

ਇਹ ਗੱਲ ਆਮ ਆਖੀ ਜਾਂਦੀ ਹੈ ਕਿ ਸਿੱਖ ਤਵਾਰੀਖ਼ ਬਣਾਉਂਦੇ ਹਨ ਪਰ ਲਿਖਦੇ ਨਹੀਂ। ਕੁਝ ਵਰ੍ਹੇ ਪਹਿਲੋਂ ਇਹ ਗੱਲ ਸੱਚ ਸੀ। ਜੇ ਸੱਚ ਪੁੱਛੋਂ ਤਾਂ ਭਾਈ ਰਤਨ ਸਿੰਘ 'ਭੰਗੂ' ਤੇ ਸਿਰਦਾਰ ਕਰਮ ਸਿੰਘ ਹਿਸਟੋਰੀਅਨ ਤੋਂ ਸਿਵਾਇ ਕਿਸੇ ਨੇ ਵੀ ਸਿੱਖ ਤਵਾਰੀਖ਼ ਨੂੰ ਸਹੀ ਤਰੀਕੇ ਨਾਲ ਕਲਮਬੰਦ ਨਹੀਂ ਕੀਤਾ। ਸਿਰਦਾਰ ਕਰਮ ਸਿੰਘ 'ਹਿਸਟੋਰੀਅਨ' ਦੇ ਟੁਰ ਜਾਣ ਤੋਂ ਮਗਰੋਂ ਫਿਰ ਚੋਖਾ ਚਿਰ ਤਾਰੀਖ਼ਦਾਨ ਪਰੰਪਰਾ ਸੌਂ ਜਿਹੀ ਗਈ। ਇਸ ਮਗਰੋਂ ਪੰਜਾਬ ਦੀ ਵੰਡ (੧੯੪੭) ਅਤੇ ਅੱਧੀ ਸਿੱਖ ਕੌਮ ਦੇ ਪਨਾਹਗੀਰ (ਰਫ਼ਿਊਜੀ) ਹੋ ਜਾਣ ਨਾਲ ਕੌਮ ਦੇ ਬੁੱਧੀਜੀਵੀਆਂ ਵਿਚ ਵੀ ਨਿੰਮੋਝੂਣਤਾ ਅਤੇ ਬੇਦਿਲੀ ਜਿਹੀ ਛਾ ਗਈ। ਕਿਸੇ ਨੇ ਵੀ ਕੌਮ ਦੀਆਂ ਕੁਰਬਾਨੀਆਂ ਅਤੇ ਜਦੋਜਹਿਦ ਨੂੰ ਕਮਲਬੰਦ ਨਾ ਕੀਤਾ। ਗ਼ਦਰ ਪਾਰਟੀ, ਬੱਬਰ ਅਕਾਲੀ ਲਹਿਰ, ਸ਼੍ਰੋਮਣੀ ਅਕਾਲੀ ਦਲ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੀ ਤਵਾਰੀਖ਼ ਕਿਸੇ ਨਾ ਲਿਖੀ।

ਪਰ, ੧੯੭੮ ਵਿਚ ਡਾਕਟਰ ਹਰਜਿੰਦਰ ਸਿੰਘ 'ਦਿਲਗੀਰ' ਨੇ ਪਹਿਲੀ ਵਾਰ 'ਸ਼੍ਰੋਮਣੀ ਅਕਾਲੀ ਦਲ ਦਾ ਇਤਿਹਾਸ' ਲਿਖਿਆ। ੧੯੮੦ ਵਿਚ ਸ. ਸ਼ਮਸ਼ੇਰ ਸਿੰਘ 'ਅਸ਼ੋਕ' ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ੫੦ ਸਾਲਾ ਇਤਿਹਾਸ' ਲਿਖਿਆ। ੧੯੮੮ ਵਿਚ ਡਾ. ਹਰਜਿੰਦਰ ਸਿੰਘ ਦਿਲਗੀਰ ਨੇ 'ਖਾਲਿਸਤਾਨ ਦੀ ਤਵਾਰੀਖ਼' ਲਿਖੀ। ਇਸ ਲੜੀ ਵਿਚ ਸਿਰਦਾਰ ਜਸਬੀਰ ਸਿੰਘ 'ਸਰਨਾ' ਨੇ ਵੀ ਅਹਿਮ ਹਿੱਸਾ ਪਾਇਆ ਹੈ।

ਸਿਰਦਾਰ ਜਸਬੀਰ ਸਿੰਘ 'ਸਰਨਾ' ਪਰਸੰਸਾ ਦੇ ਹੱਕਦਾਰ ਹਨ, ਜੋ ਉਨ੍ਹਾਂ ਨੇ ਮਰਜੀਵੜਿਆਂ ਦੀ ਜਥੇਬੰਦੀ (ਸਿੱਖ ਸਟੂਡੈਂਟਸ ਫ਼ੈਡਰੇਸ਼ਨ) ਦੀ ਹਿਸਟਰੀ ਨੂੰ ਪੁਸਤਕ ਰੂਪ ਵਿਚ ਤਿਆਰ ਕੀਤਾ ਹੈ। ਸਿਰਦਾਰ ਜਸਬੀਰ ਸਿੰਘ 'ਸਰਨਾ' ਖ਼ੁਦ ਇਸ ਜਥੇਬੰਦੀ ਦੇ ਰੂਹੇ-ਰਵਾਂ ਰਹੇ ਹਨ ਤੇ ਇਸ ਕਰਕੇ ਇਸ ਕਿਤਾਬ ਦੀ ਪ੍ਰਮਾਣੀਕਤਾ ਹੋਰ ਵੀ ਵੱਧ ਜਾਂਦੀ ਹੈ। ਭਾਵੇਂ ਇਹ ਕਿਤਾਬ ਸਾਈਜ਼ ਵਿਚ ਨਿੱਕੀ ਹੈ, ਪਰ ਤਕਰੀਬਨ ਹਰ ਇਕ ਅਹਿਮ ਘਟਨਾ ਦਾ ਬਿਆਨ ਕਰਦੀ ਹੈ।

ਮੈਂ ਸਿਰਦਾਰ ਜਸਬੀਰ ਸਿੰਘ 'ਸਰਨਾ' ਨੂੰ ਮੁਬਾਰਕਬਾਦ ਦਿੰਦਾ ਹਾਂ ਕਿ ਉਹਨਾਂ ਨੇ ਇਹ ਸੇਵਾ ਕੀਤੀ ਹੈ। ਸਾਨੂੰ ਇਸ ਤਵਾਰੀਖ਼ ਨੂੰ ਛਾਪ ਕੇ ਬੇਹੱਦ ਖ਼ੁਸ਼ੀ ਦਾ ਅਹਿਸਾਸ ਹੋਇਆ ਹੈ।

ਸਾਨੂੰ ਉਮੀਦ ਹੈ ਕਿ ਪਾਠਕ ਇਸ ਕਿਤਾਬ ਨੂੰ ਪੜ੍ਹ ਕੇ ਅਨੰਦ ਪ੍ਰਾਪਤ ਕਰਨਗੇ। ਵਿਦਵਾਨ ਸੱਜਣ ਇਸ ਨੂੰ 'ਜੀ ਆਇਆਂ' ਆਖਣਗੇ ਤੇ ਸਿੱਖ ਕੌਮ ਇਸ ਸੇਵਾ ਨੂੰ ਨਿੱਘ ਅਤੇ ਪਿਆਰ ਨਾਲ ਕਬੂਲ ਕਰੇਗੀ ਅਤੇ ਇਸ ਦਾ ਮੁੱਲ ਪਾਵੇਗੀ।

—ਸੁਰਜੀਤ ਸਿੰਘ ਛਦੌੜੀ

# ਪੇਸ਼ਕਾਰੀ

ਸ: ਰਤਨ ਸਿੰਘ ਜੀ ਭੰਗੂ ਨੂੰ ਪਹਿਲਾ ਸਹੀ ਸਿੱਖ ਤਾਰੀਖ਼ਦਾਨ ਆਖਿਆ ਜਾ ਸਕਦਾ ਹੈ। ਸਿਰਦਾਰ ਕਰਮ ਸਿੰਘ ਹਿਸਟੋਰੀਅਨ ਨੇ ਉਨ੍ਹਾਂ ਬਾਰੇ ਕਿਹਾ ਸੀ ਕਿ ਜੇ ਉਹ ਨਾ ਹੁੰਦੇ ਤਾਂ ਸਿੱਖਾਂ ਦੀ ਕੋਈ ਤਵਾਰੀਖ਼ ਹੀ ਨਾ ਹੁੰਦੀ। ਉਨ੍ਹਾਂ ਆਖਿਆ, "ਮੇਰਾ ਜੀ ਚਾਹੁੰਦਾ, ਮੈਂ ਉਸ ਦੇ ਹੱਥ ਚੁੰਮ ਲਵਾਂ।"

ਮੇਰਾ ਤਾਂ ਚਿਤ ਕਰਦੈ ਇਹੀ ਗੱਲ ਮੈਂ ਸਿਰਦਾਰ ਕਰਮ ਸਿੰਘ ਹਿਸਟੋਰੀਅਨ ਦੇ ਬਾਰੇ ਵੀ ਆਖਾਂ। ਦੋਹਾਂ ਨੇ ਕਮਾਲ ਦੀ ਸੇਵਾ ਕੀਤੀ ਹੈ।

ਸਿੱਖ ਅਦਬ ਵਿਚ ਅਕਾਲੀ ਕੌਰ ਸਿੰਘ ਨਿਹੰਗ, ਭਾਈ ਕਾਹਨ ਸਿੰਘ ਨਾਭਾ, ਗਿਆਨੀ ਗਰਜਾ ਸਿੰਘ ਦੇ ਨਾਂ ਵੀ ਅਹਿਮ ਜਗਹ ਰੱਖਦੇ ਹਨ। ਗਿਆਨੀ ਗਰਜਾ ਸਿੰਘ ਨੇ ਤਾਂ ਭਾਈ ਸੇਵਾ ਸਿੰਘ ਲਿਖਤ "ਸ਼ਹੀਦ ਬਿਲਾਸ" ਅਤੇ ਭਾਈ ਸਵਰੂਪ ਸਿੰਘ ਲਿਖਤ "ਗੁਰੂ ਕੀਆਂ ਸਾਖੀਆਂ" ਲੱਭ ਕੇ ਸਾਡੀਆਂ ਅੱਖਾਂ ਖੋਲ੍ਹੀਆਂ ਤੇ ਦੋ ਭੱਟ-ਤਾਰੀਖ਼ਦਾਨਾਂ ਦੇ ਖ਼ਜ਼ਾਨੇ 'ਤੇ ਝਾਤ ਪੁਆਈ।

ਮੈਂ ਤਾਰੀਖ਼ ਦਾ ਤਾਲਿਬ ਤਾਂ ਸੀ ਪਰ ਕਾਲਜ 'ਚ ਮੈਂ ਹਿਸਟਰੀ ਨਹੀਂ ਪੜ੍ਹੀ ਸੀ। ਇਕ ਵਾਰ ਜਲੰਧਰ ਕਚਹਿਰੀ ਦੀ ਬਾਰ ਵਿਚ ਬੈਠਿਆਂ ਸ੍ਰੀ ਲਾਲ ਚੰਦ ਸਭਰਵਾਲ (ਸਾਬਕ ਐਮ. ਐਲ. ਏ.) ਨੇ ਗੱਲਾਂ ਹੀ ਗੱਲਾਂ ਵਿਚ ਆਖਿਆ, "ਅਕਾਲੀਆਂ ਦੀ ਵੀ ਕੋਈ ਤਵਾਰੀਖ਼ ਹੈ" ਅਤੇ ਹੱਸ ਪਏ। ਬੱਸ ਇਹੀ ਫਿਕਰਾ ਮੇਰੇ ਵਾਸਤੇ ਚੈਲੰਜ ਬਣ ਗਿਆ। ਸ਼੍ਰੋਮਣੀ ਅਕਾਲੀ ਦਲ ਦੀ ਤਵਾਰੀਖ਼ ਇਸੇ ਦਾ ਨਤੀਜਾ ਸੀ। ਕਿਤਾਬ ਛਪਣ ਮਗਰੋਂ ਮੈਨੂੰ ਲੱਗਿਆ ਕਿ ਮੈਨੂੰ ਕੋਈ ਚੰਗੀ ਚੀਜ਼ ਦੇਣੀ ਚਾਹੀਦੀ ਸੀ। ਮੈਂ ਅਕਾਲੀ ਦਲ ਦੀ ਤਵਾਰੀਖ਼ ਨਾਲ ਪੂਰਾ ਇਨਸਾਫ਼ ਨਹੀਂ ਕੀਤਾ। ਉਨ੍ਹੀਂ ਦਿਨੀਂ ਹੀ ਮੈਂ ਭਾਈ ਰਤਨ ਸਿੰਘ ਭੰਗੂ, ਭਾਈ ਕਰਮ ਸਿੰਘ ਹਿਸਟੋਰੀਅਨ, ਸੈਨਾਪਤੀ, ਕੇਸਰ ਸਿੰਘ ਛਿੱਬਰ, ਭਾਈ ਸੰਤੋਖ ਸਿੰਘ, ਗਿਆਨੀ ਗਿਆਨ ਸਿੰਘ, ਬਾਬਾ ਪਰੇਮ ਸਿੰਘ ਹੋਤੀ ਤੇ ਹੋਰ ਕਿੰਨੇ ਹੀ ਲੇਖਕਾਂ ਦੀਆਂ ਕਿਤਾਬਾਂ ਪੜ੍ਹੀਆਂ। ਮੈਨੂੰ ਲੱਗਿਆ ਕਿ ਮੈਨੂੰ ਪਹਿਲੋਂ ਚੋਖਾ ਕੁਝ ਪੜ੍ਹਨਾ ਚਾਹੀਦਾ ਸੀ ਤੇ ਮਗਰੋਂ ਲਿਖਣਾ ਚਾਹੀਦਾ ਸੀ। ਬੱਸ ਉਸੇ ਸੋਚ ਨਾਲ ਅੱਜ ਵੀ ਪੜ੍ਹ ਰਿਹਾ ਹਾਂ।

ਮੇਰਾ ਇਹ ਚਿਤ ਵੀ ਕੀਤਾ ਸੀ ਕਿ ਮੈਂ ਬੀਰ ਖਾਲਸਾ ਦਲ ਅਤੇ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੀ ਤਵਾਰੀਖ਼ ਵੀ ਲਿਖਾਂ। ੧੯੮੩ ਵਿਚ ਮੈਂ ਪ੍ਰਦੇਸੀ ਬਣ ਗਿਆ ਅਤੇ ਜਲਾਵਤਨੀ ਸਹੇੜ ਲਈ। ਇਸ ਹਾਲਤ ਵਿਚ ਫ਼ੈਡਰੇਸ਼ਨ ਦੀ ਤਵਾਰੀਖ਼ ਲਿਖਣ ਦਾ ਖ਼ਿਆਲ ਭੁਲਾਉਣਾ ਪੈ ਗਿਆ। ਜਦੋਂ ਸਿਰਦਾਰ ਜਸਬੀਰ ਸਿੰਘ 'ਸਰਨਾ' ਜੀ ਦੀ "ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੀ ਤਵਾਰੀਖ਼", ਪੰਥਕ ਪਰਚੇ "ਸੰਤ ਸਿਪਾਹੀ"

ਵਿਚ ਛਪਣੀ ਸ਼ੁਰੂ ਹੋਈ ਤਾਂ ਅਹਿਸਾਸ ਹੋਇਆ ਕਿ ਇਸ ਜਥੇਬੰਦੀ ਦੀ ਤਵਾਰੀਖ਼ ਲਿਖਣਾ ਮੇਰੇ ਵੱਸ ਦੀ ਗੱਲ ਨਹੀਂ ਸੀ। ਇਹ ਸੇਵਾ ਵਾਹਿਗੁਰੂ ਨੇ ਠੀਕ ਹੀ ਆਪਣੇ ਬੇਟੇ ਸਿਰਦਾਰ ਜਸਬੀਰ ਸਿੰਘ 'ਸਰਨਾ' ਤੋਂ ਲਈ ਹੈ।

ਸਿਰਦਾਰ ਜਸਬੀਰ ਸਿੰਘ 'ਸਰਨਾ' ਨੇ ਸਿੱਖ ਅਦਬ 'ਚ ਕਾਬਲੇ-ਜ਼ਿਕਰ ਹਿੱਸਾ ਪਾਇਆ ਹੈ। ਉਨ੍ਹਾਂ ਦੀ ਸ਼ਾਇਰੀ ਪਹਿਲੇ ਦਰਜੇ ਦੀ ਕਲਾਮ ਹੈ। "ਕੇਸਰ ਦਾ ਫੁੱਲ" ਅਤੇ "ਸਿੱਖ ਚਿੰਤਨ" ਉਨ੍ਹਾਂ ਦੇ ਵਧੀਆ ਲੇਖ-ਸੰਗ੍ਰਹਿ ਹਨ। ਜੰਮੂ ਕਸ਼ਮੀਰ ਦੀ ਸਿੱਖ ਤਵਾਰੀਖ਼ ਅਤੇ ਜੰਮੂ ਕਸ਼ਮੀਰ ਦੇ ਗੁਰਧਾਮਾਂ ਬਾਰੇ ਉਨ੍ਹਾਂ ਅੰਗਰੇਜ਼ੀ ਤੇ ਪੰਜਾਬੀ ਵਿਚ ਮਾਅਰਕੇ ਦਾ ਕੰਮ ਕੀਤਾ ਹੈ। ਫ਼ੈਡਰੇਸ਼ਨ ਦੀ ਤਵਾਰੀਖ਼ ਅੰਗਰੇਜ਼ੀ ਵਿਚ ਵੀ ਤਿਆਰ ਕੀਤੀ ਹੈ। ਅੱਜ-ਕਲ੍ਹ ਉਹ ਆਪਣੇ ਸ਼ਾਹਕਾਰ "ਬਿਬਲੀਓਗਰਾਫ਼ੀ ਆਫ਼ ਸਿੱਖ ਲਿਟਰੇਚਰ" ਵਿਚ ਰੁਝੇ ਹੋਏ ਹਨ। ਕਈ ਵਾਰ ਹੈਰਾਨੀ ਹੁੰਦੀ ਹੈ ਕਿ ਜ਼ਿੰਦਗੀ ਦੇ ਰੁਝੇਵਿਆਂ ਵਿੱਚੋਂ ਉਹ ਐਨੀ ਵੱਡੀ ਸੇਵਾ ਵਾਸਤੇ ਐਨਾ ਵਕਤ ਕਿਵੇਂ ਕੱਢਦੇ ਹੋਣਗੇ।

ਵਾਹਿਗੁਰੂ ਆਪਣੇ ਕੁੱਝ ਬੱਚਿਆਂ ਨੂੰ ਕਿਸੇ ਖ਼ਾਸ ਮਿਸ਼ਨ ਵਾਸਤੇ ਭੇਜਦੇ ਹਨ। ਮੈਨੂੰ ਸਿਰਦਾਰ ਜਸਬੀਰ ਸਿੰਘ 'ਸਰਨਾ' ਉਨ੍ਹਾਂ ਵਿੱਚੋਂ ਇਕ ਲੱਗਦੇ ਹਨ।

ਪ੍ਰਿੰਸੀਪਲ ਤੇਜਾ ਸਿੰਘ ਵਰਗਾ "ਚਾਖਾ" ਤਾਂ ਮੈਂ ਹਾਂ ਨਹੀਂ ਪਰ ਐਨਾ ਜ਼ਰੂਰ ਆਖ ਸਕਦਾ ਹਾਂ ਕਿ ਸਿਰਦਾਰ ਜਸਬੀਰ ਸਿੰਘ 'ਸਰਨਾ' ਨੇ ਇਹ ਕਿਤਾਬ ਲਿਖ ਕੇ ਫ਼ੈਡਰੇਸ਼ਨ ਦੀ, ਸਿੱਖ ਪੰਥ ਦੀ, ਸਿੱਖ ਅਦਬ ਦੀ ਅਤੇ ਤਵਾਰੀਖ਼ ਦੀ ਦੁਨੀਆਂ ਦੀ ਚੋਖੀ ਵੱਡੀ ਸੇਵਾ ਕੀਤੀ ਹੈ।

ਮੈਂ ਉਮੀਦ ਕਰਦਾ ਹਾਂ ਕਿ ਸਿੱਖ ਪੰਥ ਆਪਣੇ ਇਸ ਸੇਵਾਦਾਰ ਦੀ ਸੇਵਾ ਨੂੰ ਨਿੱਘ, ਮੁਹੱਬਤ, ਖ਼ਲੂਸ, ਅਦਬ ਤੇ ਸ਼ਰਧਾ ਨਾਲ ਜੀ ਆਇਆ ਆਖੇਗਾ।

(ਡਾ: ਹਰਜਿੰਦਰ ਸਿੰਘ ਦਿਲਗੀਰ)

# ਫ਼ੈਡਰੇਸ਼ਨ ਦੀਆਂ ਜੰਮਣ ਪੀੜਾਂ

ਕਈ ਸਦੀਆਂ ਤਕ ਮੁਗ਼ਲਾਂ, ਤੁਰਕਾਂ ਅਤੇ ਹੋਰ ਹਮਲਾਵਰਾਂ ਨੇ ਪੰਜਾਬ ਦੀ ਜ਼ਮੀਨ ਨੂੰ ਲਤਾੜਿਆ ਅਤੇ ਲੋਕਾਂ ਨੂੰ ਜ਼ਲੀਲ ਤੇ ਬੇਇਜ਼ਤ ਕੀਤਾ। ਜਦੋਂ ਸਿੱਖ ਗੁਰੂਆਂ ਦੀ ਛੋਹ ਇਸ ਸਰ-ਜ਼ਮੀਨ ਨੂੰ ਹਾਸਿਲ ਹੋਈ ਤਾਂ ਗ਼ਜ਼ਨਵੀ, ਨਾਦਰ ਤੇ ਦੁਰਾਨੀ ਦੇ ਬੇਪਨਾਹ ਜ਼ੁਲਮਾਂ ਤੋਂ ਡਰੀ ਅਤੇ ਕਮਜ਼ੋਰ ਹੋਈ ਲੁਕਾਈ ਨੂੰ ਇਨਕਲਾਬੀ ਸਿੱਖ ਲਹਿਰ ਨੇ ਅਣਖ, ਆਬਰੂ ਅਤੇ ਆਜ਼ਾਦੀ ਦੀ ਜ਼ਿੰਦਗੀ ਹੀ ਨਹੀਂ ਲੈ ਕੇ ਦਿੱਤੀ ਬਲਕਿ ਇਕ ਸੁਚੱਜਾ ਭਾਈਚਾਰਾ, ਸਿਆਸੀ ਨਿਜ਼ਾਮ ਅਤੇ ਹਲੀਮੀ ਰਾਜ ਦੀ ਕਮਾਲ ਦੀ ਸੇਧ ਵੀ ਦਿੱਤੀ।

ਸਿੱਖ ਕੌਮ ਦੇ ਜਾਨਬਾਜ਼ਾਂ ਨੇ ਤਲਵਾਰ ਦੀ ਧਾਰ 'ਤੇ ਤੁਰਦੇ ਤੁਰਦੇ ਜਿਥੇ "ਤੱਤੀਆਂ ਤਵੀਆਂ" ਤੋਂ ਲੈ ਕੇ ਨਿੱਕੇ-ਨਿੱਕੇ ਬੱਚਿਆਂ ਦੇ ਟੋਟੇ ਕਰਵਾ ਕੇ, ਗਲਾਂ ਵਿਚ ਹਾਰ ਪਵਾਉਣ ਵਰਗੇ ਤਸੀਹੇ ਝੱਲ ਕੇ ਸਿੱਖ ਤਵਾਰੀਖ਼ ਨੂੰ ਰੌਸ਼ਨ ਕੀਤਾ, ਉਥੇ ਇਸ ਨੂੰ ਇਕ ਸੁਰ ਕਾਇਮ ਵੀ ਰੱਖਿਆ। ਇਸ ਲਹੂ ਨਾਲ ਲਿਖੀ ਦਾਸਤਾਨ ਨੇ ਪੱਕੇ ਇਰਾਦੇ ਦੇ ਪ੍ਰਵਾਨਿਆਂ ਨੂੰ ਕੌਮੀ ਜਦੋ-ਜਹਿਦ ਦੇ ਰੂਬਰੂ "ਰਾਜ ਕਰੇਗਾ ਖਾਲਸਾ" ਦੇ ਨਿਸ਼ਾਨੇ ਤੱਕ ਆਣ ਖੜਾ ਕੀਤਾ। ਸਿੱਖ ਕੌਮ ਨੇ ਆਪਣਾ ਰਾਜ ਕਾਇਮ ਕੀਤਾ। ਤਕਰੀਬਨ ਇਕ ਸਦੀ ਪੰਜਾਬ ਦੀ ਸਰ-ਜ਼ਮੀਨ ਨੇ ਖਾਲਸਾ ਰਾਜ ਦੀ ਹਕੂਮਤ ਦੇਖੀ। ਡਾ. ਦਿਲਗੀਰ ਦੇ ਲਫ਼ਜ਼ਾਂ ਵਿਚ "ਪੰਜਾਬ ਵਿਚ ਸਿਰਫ਼ ਇਕ ਵਾਰ ਅਮਨ ਹੋਇਆ, ਉਹ ਹੈ, ਸਿੱਖਾਂ ਦੀ ਹਕੂਮਤ ਵੇਲੇ। ਭਾਵੇਂ ਉਹ ਸਿੱਖ ਜਰਨੈਲ ਬਾਬਾ ਬੰਦਾ ਸਿੰਘ ਬਹਾਦਰ ਵੇਲੇ ਸੱਚਾ ਖਾਲਸਾ ਰਾਜ ਸੀ ਜਾਂ ਸਿਰਦਾਰ ਰਣਜੀਤ ਸਿੰਘ (ਮਹਾਰਾਜਾ) ਦੀ ਹਕੂਮਤ!"

ਸਿਰਦਾਰ ਰਣਜੀਤ ਸਿੰਘ (ਮਹਾਰਾਜਾ) ਦੇ ਟੁਰ ਜਾਣ ਮਗਰੋਂ ਡੋਗਰਿਆਂ, ਪਹਾੜੀਆਂ ਅਤੇ ਹਿੰਦੁਸਤਾਨੀਆਂ ਦੀਆਂ ਗ਼ਦਾਰੀਆਂ ਅਤੇ ਅੰਗਰੇਜ਼ਾਂ ਨਾਲ ਕੀਤੀ ਸਾਜ਼ਬਾਜ਼ ਨਾਲ ਪੰਜਾਬੀਆਂ ਦੀ ਹਕੂਮਤ ਦਾ ਆਫ਼ਤਾਬ ਗਰੂਬ ਹੋਇਆ ਅਤੇ ਅੰਗਰੇਜ਼ ਪੰਜਾਬ ਦੇ ਬਾਦਸ਼ਾਹ ਬਣ ਗਏ। ਅੰਗਰੇਜ਼ਾਂ ਨੇ ਪਹਿਲਾ ਕੰਮ ਸਿੱਖਾਂ ਦੀ ਸੈਂਟਰਲ ਤਾਕਤ ਨੂੰ ਖਿੰਡਾਉਣ ਵਾਸਤੇ ਗੁਰੂ-ਡੰਮ ਅਤੇ ਹਿੰਦੂ ਮਹੰਤਾਂ ਨੂੰ ਸ਼ਹਿ ਤੇ ਤਾਕਤ ਦਿੱਤੀ। ਹਿੰਦੂਆਂ ਨੇ ਵੀ ਬ੍ਰਾਹਮਣੀ ਤਰੀਕੇ ਨਾਲ ਸਿੱਖੀ ਨੂੰ ਢਾਲਣ ਦੀ ਸਾਜਿਸ਼ ਸ਼ੁਰੂ ਕੀਤੀ। ਇਹਨਾਂ ਵੇਲਿਆਂ ਵਿਚ ਹੀ ਕਮਿਊਨਿਸਟ ਸੋਚ ਵੀ ਪੰਜਾਬ ਵਿਚ ਫੈਲਾਈ ਜਾਣੀ ਸ਼ੁਰੂ ਹੋ ਗਈ।

ਇਸ ਸਾਰੀ ਤਬਦੀਲੀ ਦਾ ਸਿੱਖ ਪੀੜ੍ਹੀ 'ਤੇ ਮਾਰੂ ਅਸਰ ਹੋਇਆ। ਉਹ ਸਿੱਖ ਵਿਰਸੇ ਅਤੇ ਫ਼ਲਸਫ਼ੇ ਤੋਂ ਮਹਿਰੂਮ ਹੋ ਗਏ। ਅਜਿਹੇ ਨਾਜ਼ੁਕ ਵੇਲੇ ਵਿਚ ਸਿੱਖ

ਨੌਜਵਾਨਾਂ ਵਿਚ ਸਿੱਖ ਨਿਸ਼ਾਨਾ, ਸਿੱਖ ਫ਼ਲਸਫ਼ਾ, ਕੌਮੀ ਮੰਜ਼ਿਲ ਅਤੇ ਸਿੱਖ ਜੀਵਨ ਨੂੰ ਇਕ ਲੜੀ ਵਿਚ ਪ੍ਰੋਣ ਬਾਰੇ ਸਿੱਖ ਪੰਥ ਨੇ ਆਮ ਕਰ ਕੇ ਅਤੇ ਸ਼੍ਰੋਮਣੀ ਅਕਾਲੀ ਦਲ ਨੇ ਖ਼ਾਸ ਕਰ ਕੇ ਸੰਜੀਦਗੀ ਨਾਲ ਸੋਚਣਾ ਸ਼ੁਰੂ ਕੀਤਾ ।

ਫ਼ੈਡਰੇਸ਼ਨ ਦਾ ਮਾਅਨਾ ਹੈ ਇਕ ਜਥੇਬੰਦਕ ਅਮਾਨ ਜਿਹੜਾ ਸੁਚੱਜਤਾ ਦੇ ਗੁੰਝਲਦਾਰ ਇਤਿਹਾਦ ਨੂੰ ਅਮਲੀ ਰੂਪ ਵਿਚ ਜ਼ਾਹਿਰ ਕਰੇ ਅਤੇ ਇਸ ਖ਼ਿਆਲ ਦੇ ਇਤਿਹਾਦ ਰਾਹੀਂ ਰੂਹਾਨੀ ਚਾਨਣ ਦੇਵੇ । ਦੁਨੀਆਂ ਭਰ ਦੀਆਂ ਬਹੁਤੀਆਂ ਫ਼ੈਡਰੇਸ਼ਨਾਂ ੧੯ਵੀਂ ਸਦੀ ਅਤੇ ੨੦ਵੀਂ ਸਦੀ ਵਿਚ ਹੀ ਵਜੂਦ ਵਿਚ ਆਈਆਂ । ਇਹਨਾਂ ਵਿਚ ਲਾਤੀਨੀ ਅਮਰੀਕਾ ਦੇ ਮੈਕਸੀਕੋ, ਅਰਜਨਟਾਈਨਾ, ਕੋਲੰਬੀਆ, ਵੈਨਜ਼ੂਏਲਾ, ਬਰਾਜ਼ੀਲ, ਵਗੈਰਾ ਵਧੇਰੇ ਕਾਬਿਲੇ-ਜ਼ਿਕਰ ਹਨ । ਫ਼ੈਡਰੇਸ਼ਨ ਦੀ ਤਵਾਰੀਖ਼ ਅਸਲ ਵਿਚ ਲਗਾਤਾਰ ਜੱਦੋ-ਜਹਿਦ ਦੀ ਤਵਾਰੀਖ਼ ਆਖੀ ਜਾ ਸਕਦੀ ਹੈ ।

ਵੀਹਵੀਂ ਸਦੀ ਦੇ ਤੀਜੇ ਦਹਾਕੇ ਦੇ ਛੇਕੜਲੇ ਅਤੇ ਚੌਥੇ ਦਹਾਕੇ ਦੇ ਮੁਢਲੇ ਸਾਲਾਂ ਦਾ ਵੇਲਾ ਪਾੜ੍ਹਿਆਂ ਦੀਆਂ ਤਨਜ਼ੀਮਾਂ ਦੇ ਤਾਰੀਖ਼ੀ ਸਫ਼ਰ ਦਾ ਮਨਜ਼ੂਰਨਾਮਾ ਸੀ । ਮੁਸਲਮਾਨ ਪਾੜ੍ਹਿਆਂ ਨੇ "ਮੁਸਲਿਮ ਸਟੂਡੈਂਟਸ ਫ਼ੈਡਰੇਸ਼ਨ", ਹਿੰਦੂ ਪਾੜ੍ਹਿਆਂ ਨੇ "ਸਟੂਡੈਂਟਸ ਕਾਂਗਰਸ" ਜਮਾਤਾਂ ਬਣਾਈਆਂ । ਕਮਿਊਨਿਸਟ ਪਾਰਟੀ ਦੀ "ਸਟੂਡੈਂਟਸ ਯੂਨੀਅਨ" ਵੀ ਇਹਨਾਂ ਵੇਲਿਆਂ ਦੀ ਹੀ ਪੈਦਾਇਸ਼ ਸੀ ।

ਸੰਨ ੧੯੪੩ ਦੇ ਮੁੱਢਲੇ ਦਿਨਾਂ ਵਿਚ ਖਾਲਸਾ ਕਾਲਜ ਅੰਮ੍ਰਿਤਸਰ ਵਿਚ ਕਪੂਰਥਲੇ ਦੇ ਪਤਿਤ ਮਹਾਰਾਜੇ ਨੂੰ ਸਦਾਰਤ ਕਰਨ ਵਾਸਤੇ ਸੱਦਿਆ ਗਿਆ। ਕਾਲਜ ਦੇ ਪਾੜ੍ਹਿਆਂ ਨੇ ਮਹਾਰਾਜੇ ਦੇ ਖ਼ਿਲਾਫ਼ "ਪਤਿਤ ਮਹਾਰਾਜਾ ਵਾਪਿਸ ਜਾਓ" ਦੇ ਨਾਹਰੇ ਬੁਲੰਦ ਕੀਤੇ । ਇਹਨਾਂ ਪਾੜ੍ਹਿਆਂ ਦੀ ਅਗਵਾਈ ਸਿਰਦਾਰ ਅਮਰ ਸਿੰਘ ਅੰਬਾਲਵੀ ਕਰ ਰਹੇ ਸਨ : ਉਹਨਾਂ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ । ਜਦੋਂ ਉਹ ਜੇਲ੍ਹ 'ਚੋਂ ਰਿਹਾਅ ਹੋਏ ਤਾਂ ਉਹਨਾਂ ਨੇ ਸਾਰੇ ਸਿੱਖ ਪਾੜ੍ਹਿਆਂ ਨੂੰ ਜਥੇਬੰਦ ਕਰਨ ਦਾ ਫ਼ੈਸਲਾ ਕੀਤਾ ।

ਕੁਝ ਹੀ ਦਿਨਾਂ ਮਗਰੋਂ ਸਿੱਖ ਪਾੜ੍ਹਿਆਂ ਨੇ ਲਾਹੌਰ ਦੇ "ਲਾਅ ਕਾਲਿਜ" ਵਿਚ ਸਰਗਰਮ ਸਿੱਖ ਪਾੜ੍ਹਿਆਂ ਦੀ ਮੀਟਿੰਗ ਸੱਦੀ। ਇਸ ਮੀਟਿੰਗ ਵਿਚ ਇਹ ਤੇਰ੍ਹਾਂ (੧੩) ਨੁਮਾਇੰਦੇ ਸਿੱਖ ਸ਼ਾਮਿਲ ਸਨ । ਸ. ਸਰੂਪ ਸਿੰਘ, ਸ. ਅਮਰ ਸਿੰਘ ਅੰਬਾਲਵੀ, ਸ. ਜਵਾਹਰ ਸਿੰਘ ਗਰੇਵਾਲ, ਸ. ਨਰਿੰਦਰ ਸਿੰਘ, ਸ. ਕੇਸਰ ਸਿੰਘ, ਸ. ਧਰਮਵੀਰ ਸਿੰਘ, ਸ. ਜਾਗੀਰ ਸਿੰਘ, ਸ. ਇੰਦਰਪਾਲ ਸਿੰਘ, ਸ. ਆਗਿਆ ਸਿੰਘ ਅਤੇ ਬਲਵੀਰ ਸਿੰਘ। ਇਸ ਮੀਟਿੰਗ ਵਿਚ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦਾ ਜਨਮ ਹੋਇਆ ।

੧੯੪੩ ਦੇ ਛੇਕੜਲੇ ਦਿਨਾਂ ਵਿਚ ਸਿੱਖ ਪਾੜ੍ਹਿਆਂ ਦੇ ਨੁਮਾਇੰਦਿਆਂ ਦੀ ਇਕ ਹੋਰ ਵੱਡੀ ਬੈਠਕ ੧੩ ਮੈਕਲੇਗਨ ਰੋਡ, ਲਾਹੌਰ ਵਿਚ ਹੋਈ। ਇਹ ਇਮਾਰਤ ਸ਼੍ਰੋਮਣੀ ਅਕਾਲੀ ਦਲ ਦਾ ਦਫ਼ਤਰ ਸੀ ਅਤੇ ਅਜੀਤ ਤੇ ਅਕਾਲੀ ਪਤ੍ਰਿਕਾ ਦੇ ਅਖ਼ਬਾਰ ਵੀ ਇਥੋਂ ਹੀ ਛਪਿਆ ਕਰਦੇ ਸਨ। ਇਸ ਬੈਠਕ ਵਿਚ ਜਥੇਬੰਦੀ ਦਾ ਨਾਂ ਆਲ

ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਰੱਖਿਆ ਗਿਆ। ਇਸ ਬੈਠਕ ਵਿਚ ਜਥੇਬੰਦੀ ਦੇ ਪੰਜ ਨਿਸ਼ਾਨੇ ਮਿੱਥੇ ਗਏ—

੧. ਸਿੱਖ ਸਟੂਡੈਂਟਸ ਨੂੰ ਜਥੇਬੰਦ ਕਰਨਾ ਤਾਂ ਜੋ ਉਹਨਾਂ ਦੇ ਹੱਕਾਂ ਅਤੇ ਹਿੱਤਾਂ ਦੀ ਹਿਫ਼ਾਜ਼ਤ ਕੀਤੀ ਜਾ ਸਕੇ।

੨. ਸਿੱਖ ਸਟੂਡੈਂਟਸ ਦੇ ਮਨਾਂ ਵਿਚ ਗੁਰੂ ਸਾਹਿਬਾਨ ਦੇ ਉੱਚੇ ਅਤੇ ਸੁੱਚੇ ਫ਼ਲਸਫ਼ੇ ਵਾਸਤੇ ਲਗਾਅ ਅਤੇ ਪਿਆਰ ਪੈਦਾ ਕਰਨਾ ਅਤੇ ਉਹਨਾਂ ਨੂੰ ਸਿੱਖੀ ਦੇ ਕੀਮਤੀ ਵਿਰਸੇ ਦੀ ਸੋਝੀ ਕਰਵਾਉਣੀ।

੩. ਗੁਰਬਾਣੀ, ਸਿੱਖ ਤਵਾਰੀਖ਼, ਸਿੱਖ ਕਲਚਰ, ਸਿੱਖ ਰਹਿਤ-ਮਰਯਾਦਾ ਅਤੇ ਸਿੱਖ ਰਹਿਣੀ ਬਹਿਣੀ ਬਾਰੇ ਵਿਚਾਰ ਵਟਾਂਦਰੇ ਅਤੇ ਖੋਜ ਬੈਠਕਾਂ ਦਾ ਇੰਤਜ਼ਾਮ ਕਰਨਾ।

੪. ਸਿੱਖ ਸਟੂਡੈਂਟਸ ਵਿਚ ਆਪਣੀ ਵੱਖਰੀ ਕੌਮੀ ਹਸਤੀ ਅਤੇ ਅੱਡਰੀ ਕੌਮ ਹੋਣ ਦਾ ਅਹਿਸਾਸ ਕਰਵਾਉਣਾ ਅਤੇ ਉਹਨਾਂ ਨੂੰ ਅਜਿਹਾ ਮਾਹੌਲ (ਦੇਸ਼-ਕਾਲ) ਘੜਨ ਵਾਸਤੇ ਤਿਆਰ ਕਰਨਾ, ਜਿਸ ਵਿਚ ਸਿੱਖ ਕੌਮ ਦੇ ਕੌਮੀ ਨਿਸ਼ਾਨੇ ਅਤੇ ਖ਼ਾਹਿਸ਼ਾਂ ਪੂਰੀ ਤਰ੍ਹਾਂ ਵੱਧ ਫੁਲ ਸਕਣ।

੫. ਸਿੱਖਾਂ ਦੀ ਧਾਰਮਿਕ, ਸਿਆਸੀ, ਤਾਲੀਮੀ, ਸਮਾਜਿਕ, ਭਾਈਚਾਰਕ ਅਤੇ ਮਾਲੀ ਤਰੱਕੀ ਵਾਸਤੇ ਸਿੱਖ ਪਾੜ੍ਹਿਆਂ ਵਿਚ ਸੇਵਾ-ਵਿਰਤੀ ਅਤੇ ਮਾਹੌਲ ਪੈਦਾ ਕਰਨਾ।

੧੩ ਸਤੰਬਰ ੧੯੪੪ ਨੂੰ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੀ ਪਹਿਲੀ ਬਾਕਾਇਦਾ ਬੈਠਕ ਹੋਈ। ਇਸ ਵਿਚ ਸਿਰਦਾਰ ਸਰੂਪ ਸਿੰਘ ਨੂੰ ਇਕ ਰਾਇ ਨਾਲ ਜਥੇਦਾਰ (ਪ੍ਰੈਜ਼ੀਡੈਂਟ, ਪ੍ਰਧਾਨ, ਸਦਰ) ਚੁਣਿਆ ਗਿਆ। ਸਿਰਦਾਰ ਜਵਾਹਰ ਸਿੰਘ ਉੱਪ ਪ੍ਰਧਾਨ ਅਤੇ ਸ: ਸਰਦੂਲ ਸਿੰਘ ਜਨਰਲ ਸਕੱਤਰ ਬਣੇ। ਫ਼ੈਡਰੇਸ਼ਨ ਦਾ ਮੁੱਖ ਦਫ਼ਤਰ ਸ਼੍ਰੋਮਣੀ ਅਕਾਲੀ ਦਲ ਦੇ ਦਫ਼ਤਰ ਦੀ ਇਮਾਰਤ ਦੇ ਇਕ ਕਮਰੇ ਵਿਚ ਕਾਇਮ ਕੀਤਾ ਗਿਆ। ਛੇਤੀ ਹੀ ਫ਼ੈਡਰੇਸ਼ਨ ਦੀਆਂ ਸ਼ਾਖ਼ਾਵਾਂ ਅੰਮ੍ਰਿਤਸਰ, ਗੁਜਰਾਂਵਾਲਾ, ਲਾਹੌਰ, ਮਿੰਟਗੁਮਰੀ, ਫ਼ਰੀਦਕੋਟ ਅਤੇ ਲਾਇਲਪੁਰ ਵਗੈਰਾ ਵਿਚ ਕਾਇਮ ਹੋ ਗਈਆਂ।

ਜੂਨ ੧੯੪੫ ਵਿਚ ਐਫ. ਸੀ. ਕਾਲਜ ਲਾਹੌਰ ਦੇ ਖੁੱਲ੍ਹੇ ਮੈਦਾਨ ਵਿਚ ਫ਼ੈਡਰੇਸ਼ਨ ਨੇ ਪਹਿਲੀ ਵਾਰੀ ਅੰਮ੍ਰਿਤ ਪ੍ਰਚਾਰ ਕੀਤਾ। ਇਸ ਅੰਮ੍ਰਿਤ ਸੰਚਾਰ ਦੇ ਪੰਜ ਪਿਆਰੇ ਮਾਸਟਰ ਤਾਰਾ ਸਿੰਘ, ਬਾਵਾ ਹਰਕ੍ਰਿਸ਼ਨ ਸਿੰਘ, ਪ੍ਰਿੰ: ਜੋਧ ਸਿੰਘ, ਪ੍ਰੋ: ਸਾਹਿਬ ਸਿੰਘ ਅਤੇ ਜਥੇਦਾਰ ਮੋਹਣ ਸਿੰਘ (ਮੁੱਖ ਸੇਵਾਦਾਰ ਅਕਾਲ ਤਖ਼ਤ ਸਾਹਿਬ) ਸਨ। ਇਸ ਮੌਕੇ 'ਤੇ ੫੧ ਪਾੜ੍ਹਿਆਂ ਨੇ 'ਖੰਡੇ ਦੀ ਪਾਹੁਲ' ਲਈ।

ਫ਼ੈਡਰੇਸ਼ਨ ਦਾ ਪਹਿਲਾ ਸਾਲਾਨਾ ਇਜਲਾਸ ਅਕਤੂਬਰ ੧੯੪੫ ਵਿਚ ਗੁਜਰਾਂਵਾਲਾ ਵਿਚ ਹੋਇਆ। ਇਸ ਇਜਲਾਸ ਵਿਚ ਸਿੱਖ ਲੀਡਰਸ਼ਿਪ 'ਤੇ ਇਹ ਜ਼ੋਰ ਪਾਇਆ ਗਿਆ ਕਿ ਉਹ ਸਿੱਖਾਂ ਦੇ ਅੱਡਰੇ ਸਿਆਸੀ ਵਜੂਦ ਨੂੰ ਬਰਕਰਾਰ ਰੱਖਣ ਦਾ ਉਪਰਾਲਾ ਕਰਨ ਅਤੇ ਸਿੱਖ ਹੱਕਾਂ ਦੀ ਹਿਫ਼ਾਜ਼ਤ ਵਾਸਤੇ ਸਾਫ਼-ਗੋ ਬਣਨ।

ਇਜਲਾਸ ਵਿਚ ਫ਼ੈਡਰੇਸ਼ਨ ਦੀਆਂ ਪਹਿਲੇ ਸਾਲ ਦੀਆਂ ਕਾਮਯਾਬੀਆਂ 'ਤੇ ਤਸੱਲੀ ਦਾ ਇਜ਼ਹਾਰ ਕੀਤਾ ਗਿਆ।

ਅੱਗੋਂ ਵਾਸਤੇ ਫ਼ੈਡਰੇਸ਼ਨ ਦੇ ਨਿਸ਼ਾਨੇ ਅਤੇ ਪ੍ਰੋਗਰਾਮ ਨੂੰ ਵਿਉਂਤਿਆ ਗਿਆ।

ਫ਼ੈਡਰੇਸ਼ਨ ਦਾ ਦੂਜਾ ਇਜਲਾਸ ੯ ਮਾਰਚ ੧੯੪੬ ਨੂੰ ਗੋਲ ਬਾਗ਼ ਲਾਹੌਰ ਵਿਚ ਉਸਾਰੇ ਗਏ ਦੀਵਾਨ ਵਿਚ ਹੋਇਆ। ਇਸ ਇਜਲਾਸ ਵਿਚ ਸਿੱਖ ਸਟੂਡੈਂਟਸ ਨੇ "ਆਜ਼ਾਦ ਸਿੱਖ ਰਾਜ" ਦਾ ਨਾਹਰਾ ਸ਼ਰੇਆਮ ਲਾਇਆ। ਖ਼ੁਦਮੁਖ਼ਤਿਆਰ ਸਿੱਖ ਸਟੇਟ ਦਾ ਮਤਾ ਸਿਰਦਾਰ ਅਮਰ ਸਿੰਘ ਅੰਬਾਲਵੀ ਨੇ ਪੇਸ਼ ਕੀਤਾ। ਇਸ ਦੀ ਤਾਈਦ ਸ: ਸਵਰਨ ਸਿੰਘ (ਮਗਰੋਂ ਨਹਿਰੂ ਸਰਕਾਰ ਵਿਚ ਹੋਮ ਮਨਿਸਟਰ) ਅਤੇ ਸ: ਈਸ਼ਰ ਸਿੰਘ ਮਝੈਲ (ਮਗਰੋਂ ਪੰਜਾਬ 'ਚ ਵਜ਼ੀਰ) ਨੇ ਕੀਤੀ। ਫ਼ੈਡਰੇਸ਼ਨ ਨੇ ਇਹ ਮਤਾ ਇਕ ਰਾਇ ਨਾਲ ਪਾਸ ਕੀਤਾ। ਬਾਅਦ ਵਿਚ ਇਸ ਮਤੇ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ਼੍ਰੋਮਣੀ ਅਕਾਲੀ ਦਲ ਨੇ ਵੀ ਇਕ ਰਾਇ ਨਾਲ ਪਾਸ ਕੀਤਾ।

੧੯੪੫-੪੬ ਦੀਆਂ ਆਮ ਚੋਣਾਂ ਵਿਚ ਫ਼ੈਡਰੇਸ਼ਨ ਨੇ ਅਕਾਲੀ ਉਮੀਦਵਾਰਾਂ ਵਾਸਤੇ ਦਿਲੋ-ਜਾਨ ਨਾਲ ਕੰਮ ਕੀਤਾ।

✡ ✡ ✡

# ਬੇਵਫ਼ਾਈਆਂ ਦੀ ਦਾਸਤਾਨ

ਇਕ ਪਾਸੇ ਤਿਰੰਗਾ ਝੁੱਲ ਪਿਆ ਅਤੇ ਦੂਜੇ ਪਾਸੇ ਚੰਨ ਤਾਰਾ ਪਰ ਸਿੱਖ ਲੀਡਰਾਂ ਦੀ "ਅਕਲਮੰਦੀ" ਕਰਕੇ ਸਿੱਖ ਆਪਣਾ ਨਿਸ਼ਾਨ ਨਾ ਝੁਲਾ ਸਕੇ। ਬਦਕਿਸਮਤੀ ਦਾ ਆਲਮ ਸੀ ਕਿ ਸਿੱਖਾਂ ਵਿਚ ਵੀ ਕੁਝ ਅਜਿਹੇ ਲੋਕ ਸਨ, ਜੋ ਹਿੰਦੂ ਅਕਸਰੀਅਤ ਨਾਲ ਰਹਿਣਾ ਹੀ ਆਪਣੀ ਆਜ਼ਾਦੀ ਸਮਝ ਬੈਠੇ ਸਨ।

ਸਿਰਦਾਰ ਕਪੂਰ ਸਿੰਘ ਲਿਖਦੇ ਹਨ : "ਇਨ੍ਹਾਂ ਦਿਨਾਂ ਵਿਚ ਹੀ, ਮਈ ੧੯੪੭ ਵਿਚ, ਜਿਨਾਹ ਨੇ ਦੋ ਭਰਪੂਰ ਕੋਸ਼ਿਸ਼ਾਂ, ਮਾਸਟਰ ਤਾਰਾ ਸਿੰਘ ਅਤੇ ਮਹਾਰਾਜਾ ਪਟਿਆਲਾ ਸਰ ਯਾਦਵਿੰਦਰ ਸਿੰਘ ਨੂੰ ਮਿਲ ਕੇ, ਮੁਸਲਮਾਨਾਂ ਅਤੇ ਸਿੱਖਾਂ ਵਿਚਕਾਰ ਪੱਕਾ ਮਿਲਵਰਤਨ ਕਰਾਉਣ ਦੀਆਂ ਕੀਤੀਆਂ, ਜਿਨ੍ਹਾਂ ਨਾਲ ਕਿ ਮੇਰੇ ਦੂਰ ਨੇੜੇ ਦੇ ਸੰਬੰਧ ਹਨ, ਅਤੇ ਜੋ ਵਾਕਿਆਤ ਅੱਜ ਤੱਕ ਮੇਰੀ ਯਾਦਾਸ਼ਤ ਵਿਚ ਸਾਂਭੇ ਪਏ ਹਨ :-

ਮਈ ੧੯੪੭ ਵਿਚ ਜਿਨਾਹ ਲਾਹੌਰ ਆਏ ਤੇ ਮੈਂ ਉਦੋਂ ਲਾਹੌਰ ਹੀ ਸੀ। ਉਹ ਮਾਸਟਰ ਤਾਰਾ ਸਿੰਘ ਨੂੰ ਮਿਲ ਕੇ ਇਹ ਤਜਵੀਜ਼ਾਂ ਕਬੂਲ ਕਰਵਾਉਣਾ ਚਾਹੁੰਦੇ ਸਨ :

੧. ਪੰਜਾਬ ਨਾ ਵੰਡਿਆ ਜਾਵੇ ਤੇ ਪਾਕਿਸਤਾਨ ਦਾ ਹਿੱਸਾ ਬਣੇ ਅਤੇ ਮੁਸਲਮਾਨ ਤਸਲੀਮ ਕਰਦੇ ਹਨ ਕਿ ਰਾਵੀ ਤੋਂ ਲੈ ਕੇ ਜਮਨਾ ਤਕ ਦਾ ਮੁਲਕ ਸਿੱਖਾਂ ਦੀ ਪਿਤਰ-ਭੂਮੀ ਹੈ ਅਤੇ ਇਉਂ ਸਿੱਖ, ਪਾਕਿਸਤਾਨ ਵਿਚ, ਸਬ-ਨੇਸ਼ਨ ਹਨ, ਜਿਨ੍ਹਾਂ ਦੇ ਕਿ ਆਪਣੀ ਪਿਤਰ-ਭੂਮੀ ਵਿਚ ਖ਼ਾਸ ਹਕੂਕ, ਅੰਦਰੂਨੀ ਆਜ਼ਾਦੀ ਦੇ ਹਨ।

੨. ਪੰਜਾਬ ਵਿਚ ੩੩ ਫ਼ੀ ਸਦੀ ਸੀਟਾਂ ਸਿੱਖਾਂ ਵਾਸਤੇ ਰਾਖਵੀਆਂ ਅਤੇ ਸਾਰੇ ਪਾਕਿਸਤਾਨ ਵਿਚ ੨੦ ਫ਼ੀ ਸਦੀ ਰਾਖਵੇਂ ਹੱਕ ਅਤੇ ਸੀਟਾਂ ਸਿੱਖਾਂ ਵਾਸਤੇ ਮੁਸਲਮਾਨ ਪੱਕੇ ਤੌਰ 'ਤੇ ਮੰਨਦੇ ਹਨ। ਪਾਕਿਸਤਾਨ ਦੇ ਹਾਈਕੋਰਟਾਂ ਅਤੇ ਸੁਪਰੀਮ ਕੋਰਟਾਂ ਵਿਚ ਵੀ ਇਹੀ ਤਨਾਸਬ ਹੋਏਗਾ।

੩. ਪੰਜਾਬ ਦਾ ਗਵਰਨਰ ਜਾਂ ਮੁੱਖ ਮੰਤਰੀ ਹਮੇਸ਼ਾ ਸਿੱਖ ਹੋਏਗਾ।

੪. ਪਾਕਿਸਤਾਨ ਦੀ ਫ਼ੌਜ ਵਿਚ ੪੦ ਫ਼ੀ ਸਦੀ ਸਿੱਖ ਹੋਣਗੇ ਅਤੇ ਫ਼ੌਜੀ ਹਾਈ ਕਮਾਨ ਵਿਚ ਵੀ ਇਹੋ ਤਨਾਸਬ ਸਿੱਖਾਂ ਦਾ ਹੋਏਗਾ।

੫. ਪਾਕਿਸਤਾਨ ਵਿਚ ਕੋਈ ਕਾਨੂੰਨ ਜਾਂ ਆਈਨ ਜਿਸ ਨੂੰ ਸਿੱਖ ਅਕਸਰੀਅਤ ਕਹੇ ਕਿ ਉਹ ਸਿੱਖਾਂ ਦੇ ਬਰਖ਼ਿਲਾਫ਼, ਵਿਤਕਰੇ ਭਰਿਆ ਹੈ, ਪਾਸ ਹੋ ਕੇ ਲਾਗੂ ਨਹੀਂ ਹੋ ਸਕੇਗਾ, ਜਿੰਨਾ ਚਿਰ ਕਿ ਸੁਪਰੀਮ ਕੋਰਟ ਇਹ ਨਾ ਆਖ ਦੇਵੇ ਕਿ ਉਸ ਕਾਨੂੰਨ ਦਾ ਸਿੱਖਾਂ ਉਤੇ ਕੋਈ ਸਿੱਧਾ ਅਸਰ ਨਹੀਂ ਪੈਂਦਾ।

ਸਿਰਦਾਰ ਕਪੂਰ ਸਿੰਘ ਮੁਤਾਬਿਕ ਉਨ੍ਹਾਂ ਨੇ ਮੁਸਲਮਾਨਾਂ ਨੂੰ ਆਖਿਆ ਕਿ ਸਿੱਖ ਮੁਸਲਮਾਨ ਅਕਸਰੀਅਤ ਤੋਂ ਬਹੁਤ ਘਬਰਾਉਂਦੇ ਹਨ। ਸਿੱਖਾਂ ਦਾ ਪਿਛਲਾ ਤਜਰਬਾ ਕੋਈ ਚੰਗਾ ਨਹੀਂ ਹੈ। ਜਿਨਾਹ ਨੇ ਮੁਸਕਰਾ ਕੇ ਜਵਾਬ ਦਿੱਤਾ ਕਿ ਡਰਨਾ ਤਾਂ ਮੁਸਲਮਾਨਾਂ ਨੂੰ ਚਾਹੀਦਾ ਹੈ। ਸਿੱਖਾਂ ਨਾਲ ਸਾਂਝ ਪਾ ਕੇ ਜੋ ਪਾਕਿਸਤਾਨ ਬਣੇਗਾ, ਉਸ ਵਿਚ ਪਹਿਲਾਂ ਕਾਨੂੰਨ ਇਹੋ ਬਣਨਾ ਹੈ ਕਿ ਪਾਕਿਸਤਾਨ ਵਿਚ ਸਿੱਖਾਂ ਦਾ ਧਰਮ, ਗੁਰਦੁਆਰੇ, ਜ਼ਮੀਨਾਂ ਜਾਇਦਾਦਾਂ, ਜਾਨ ਮਾਲ, ਖ਼ਾਸ ਤੌਰ 'ਤੇ ਮਹਿਫ਼ੂਜ਼ ਹਨ। ਪਾਕਿਸਤਾਨ ਕਾਇਮ ਹੋਣ ਤੋਂ ਛੇ ਮਹੀਨੇ ਦੇ ਅੰਦਰ-ਅੰਦਰ ਪਾਕਿਸਤਾਨ 'ਚ ਵਸਦੇ ਹਿੰਦੂਆਂ ਨੇ ਆਪਣੇ ਆਪ ਨੂੰ ਸਿੱਖ ਲਿਖਵਾ ਦੇਣਾ ਹੈ, ਜਿਸ ਨਾਲ ਪਾਕਿਸਤਾਨ ਵਿਚ ਸਿੱਖ ਅਕਸਰੀਅਤ ਵਿਚ ਹੋ ਜਾਣਗੇ ਅਤੇ ਮੁਸਲਮਾਨ ਥੋੜ੍ਹੇ ਹੋ ਜਾਣਗੇ। ਇਉਂ ਪਾਕਿਸਤਾਨ ਖ਼ਤਮ ਹੋ ਜਾਏਗਾ ਅਤੇ ਖਾਲਿਸਤਾਨ ਬਣ ਜਾਏਗਾ।

(ਸਿੱਖ ਤਵਾਰੀਖ਼ਦਾਨ ਡਾਕਟਰ ਹਰਜਿੰਦਰ ਸਿੰਘ ਦਿਲਗੀਰ ਮੁਤਾਬਿਕ ਇਹ ਨੁਕਤਾ ਸਹੀ ਨਹੀਂ ਕਿਉਂਕਿ ਉੱਤੇ ਜ਼ਿਕਰ ਕੀਤੇ ਪਾਕਿਸਤਾਨ ਵਿਚ ਹਿੰਦੂ ਤੇ ਸਿੱਖ ਕੁਲ ਮਿਲਾ ਕੇ ਵੀ ੩੦ ਫ਼ੀ ਸਦੀ ਨਹੀਂ ਸਨ ਬਣ ਸਕਦੇ। ਉਹ ਵੀ ਤਾਂ ਜੇ ਕਰ ਪਾਕਿਸਤਾਨ ਵਿਚ ਸਾਰੇ ਸਿੱਖ ਤੇ ਹਿੰਦੂ ਬੈਠੇ ਰਹਿੰਦੇ। ਦੂਜਾ ਪਾਕਿਸਤਾਨ ਬਣਨ ਮਗਰੋਂ 'ਕਾਨੂੰਨ' ਪਾਸ ਹੋਣਾ ਸੀ, ਜੋ ਖ਼ਿਆਲੀ ਗੱਲ ਸੀ। ਡਾਕਟਰ ਦਿਲਗੀਰ ਮੁਤਾਬਿਕ ਸਿੱਖ ਪਾਕਿਸਤਾਨ 'ਚ ਰਹਿੰਦੇ ਤਾਂ ਵੀ ਓਨਾ ਹੀ ਖ਼ਤਰਨਾਕ ਸੀ, ਜਿੰਨਾਂ ਹਿੰਦੂ ਨਾਲ ਰਹਿਣਾ। ਸਿੱਖਾਂ ਦਾ ਬਚਾਅ ਤਾਂ ਖ਼ੁਦਮੁਖ਼ਤਿਆਰ ਮੁਲਕ ਵਿਚ ਹੀ ਸੀ।)

ਮਾਸਟਰ ਤਾਰਾ ਸਿੰਘ ਜੀ ਮਿਸਟਰ ਜਿਨਾਹ ਨੂੰ ਮਿਲਣ ਵਾਸਤੇ ਰਾਜ਼ੀ ਨਹੀਂ ਸਨ। ਅਜੀਤ ਸਿੰਘ ਸਰਹੱਦੀ ਲਿਖਦੇ ਹਨ : "ਬੜੀ ਮੁਸ਼ਕਿਲ ਨਾਲ ਮਾਸਟਰ ਤਾਰਾ ਸਿੰਘ ਮਿਸਟਰ ਜਿਨਾਹ ਨੂੰ ਮਿਲਣ ਵਾਸਤੇ ਰਾਜ਼ੀ ਹੋਏ। ਇਹ ਮੀਟਿੰਗ ਦਿੱਲੀ ਵਿਚ ਮਲਕ ਤੇਜਾ ਸਿੰਘ ਦੇ ਘਰ ਹੋਈ। ਉਥੇ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੇ ਆਗੂ ਸ. ਸਰੂਪ ਸਿੰਘ ਅਤੇ ਸ. ਅਮਰ ਸਿੰਘ ਅੰਬਾਲਵੀ ਵੀ ਸਨ ਜੋ ਚਾਹੁੰਦੇ ਸਨ ਕਿ ਮਾਸਟਰ ਜੀ ਜਿਨਾਹ ਨਾਲ ਮੀਟਿੰਗ ਵਿਚ ਆਜ਼ਾਦਾਨਾ ਰੋਲ ਅਦਾ ਕਰਨ ਪਰ ਬਦਕਿਸਮਤੀ ਦਾ ਆਲਮ ਸੀ ਕਿ ਮਾਸਟਰ ਤਾਰਾ ਸਿੰਘ ਮਿਸਟਰ ਜਿਨਾਹ ਨੂੰ ਮਿਲਣ ਵਾਸਤੇ ਤਿਆਰ ਨਹੀਂ ਸਨ। ਆਖ਼ਰਕਾਰ ਮਾਸਟਰ ਤਾਰਾ ਸਿੰਘ ਮਿਸਟਰ ਜਿਨਾਹ ਨੂੰ ਮਿਲੇ। ਸਿੱਖ ਹੁੰਦਿਆਂ ਵੀ ਕਾਂਗਰਸੀ ਏਜੰਟ ਆਪਣੇ ਮਿਸ਼ਨ ਵਿਚ ਕਾਮਯਾਬ ਹੋ ਗਏ ਅਤੇ ਮਾਸਟਰ ਜੀ ਆਪਣੇ ਨਾਲ ਸ. ਹਰਨਾਮ ਸਿੰਘ (ਬਾਅਦ ਵਿਚ ਐਡਵੋਕੇਟ ਜਨਰਲ ਪੰਜਾਬ ਤੇ ਜੱਜ ਹਾਈ ਕੋਰਟ) ਨੂੰ ਲੈ ਗਏ। ਮੁਲਾਕਾਤ ਬੜੀ ਸੰਖੇਪ ਸੀ।"

ਮਿਸਟਰ ਜਿਨਾਹ ਚਾਹੁੰਦੇ ਸੀ ਕਿ ਸਿੱਖਾਂ ਨੂੰ ਆਪਣਾ ਵੱਖਰਾ ਖਿੱਤਾ ਦਿੱਤਾ ਜਾਏ। ਇਸ ਬਾਰੇ ਉਹਨਾਂ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੇ ਆਗੂਆਂ ਨਾਲ ੨੨ ਮਾਰਚ ੧੯੪੬ ਨੂੰ ਵੀ ਮੁਲਾਕਾਤ ਕੀਤੀ। ਸਿੱਖਾਂ ਅਤੇ ਮੁਸਲਮ ਲੀਗ ਨਾਲ ਸਮਝੌਤੇ ਵਿਚ ਸਭ ਤੋਂ ਵੱਡੀ ਰੁਕਾਵਟ ਮਾਸਟਰ ਤਾਰਾ ਸਿੰਘ ਸਨ। ਗਿਆਨੀ ਕਰਤਾਰ ਸਿੰਘ

ਅਤੇ ਸ. ਜੋਗਿੰਦਰ ਸਿੰਘ ਰੇਖੀ ਵੀ ਜਿਨਾਹ ਨੂੰ ਮਿਲੇ ਸਨ। ਆਖ਼ਰ ਗਿਆਨੀ ਕਰਤਾਰ ਸਿੰਘ ਨੇ ਮਿਸਟਰ ਜਿਨਾਹ ਨੂੰ ਇਕ ਚਿੱਠੀ ਲਿਖੀ, ਜੋ ਡਾਕਟਰ ਗੋਪਾਲ ਸਿੰਘ ਦਰਦੀ ਰਾਹੀਂ ਭੇਜੀ ਗਈ। ਦਰਦੀ ਨੇ ਉਹ ਚਿੱਠੀ ਪੰਡਤ ਜਵਾਹਰ ਲਾਲ ਨਹਿਰੂ ਨੂੰ ਦੇ ਦਿੱਤੀ। ਇਸ ਚਿੱਠੀ ਕਰ ਕੇ ਹੀ ਦਰਦੀ ਨਹਿਰੂ ਦੇ ਨਜ਼ਦੀਕ ਹੋ ਗਿਆ ਅਤੇ ਉਸ ਦਾ ਖਟਿਆ ਮਰਨ ਤਕ ਖਾਂਦਾ ਰਿਹਾ। ਉਪਰਲੀ ਸਾਰੀ ਵਿਚਾਰ ਵਿਚ ਸਿਰਦਾਰ ਕਪੂਰ ਸਿੰਘ ਸਿੱਖਾਂ ਦੀ ਹਾਲਤ ਦੀ ਜ਼ਿੰਮੇਵਾਰੀ ਮਹਾਰਾਜਾ ਯਾਦਵਿੰਦਰ ਸਿੰਘ (ਜਿਸ ਨੇ ਆਪਣੀ ਧੀ ਹਿੰਦੂ ਨਟਵਰ ਸਿਹੁੰ ਨਾਲ ਵਿਆਹ ਦਿੱਤੀ), ਮਾਸਟਰ ਤਾਰਾ ਸਿੰਘ ਅਤੇ ਬਲਦੇਵ ਸਿੰਘ, ਤਿੰਨਾਂ ਉਪਰ ਪਾਉਂਦੇ ਹਨ।

ਸਿੱਖਾਂ ਨੂੰ ਇਹ ਗੱਲ ਬੜੀ ਸਾਫ਼ ਨਜ਼ਰ ਆਉਂਦੀ ਸੀ ਕਿ ਸਿੱਖ ਖ਼ਾਲਸ ਇਸਲਾਮੀ ਹਕੂਮਤ ਹੇਠ ਕਿਵੇਂ ਰਹਿ ਸਕਦੇ ਸਨ, ਜਦੋਂ ਕਿ ਸਿੱਖਾਂ ਦੀ ਪਿਛਲੀ ਤਵਾਰੀਖ਼ ਇਸ ਵੱਲ ਇਸ਼ਾਰਾ ਕਰਦੀ ਸੀ। ਡਾਕਟਰ ਕਿਰਪਾਲ ਸਿੰਘ ਮੁਤਾਬਿਕ, "ਇਹ ਸੋਚਣਾ ਕਿਸੇ ਬੰਦੇ ਵਾਸਤੇ ਢੀਠਪੁਣੇ ਦੀ ਹੱਦ ਹੋਵੇਗੀ ਕਿ ਸਿੱਖ ਇਕ ਦਿਨ ਵਾਸਤੇ ਵੀ ਕਿਸੇ ਇਕ ਖ਼ਾਸ ਫ਼ਿਰਕੇ (ਯਾਨਿ ਮੁਸਲਮਾਨਾਂ) ਦੀ ਵੱਖਰੀ ਫ਼ਿਰਕੂ ਹਕੂਮਤ ਨੂੰ ਉਸ ਪੰਜਾਬ ਦੀ ਧਰਤੀ 'ਤੇ, ਜੋ ਨਾ ਸਿਰਫ਼ ਉਹਨਾਂ ਦੀ ਧਰਤੀ ਮਾਂ ਹੈ, ਸਗੋਂ ਪਵਿੱਤਰ ਸਰਜ਼ਮੀਂ ਹੈ, ਸਹਿਣ ਕਰ ਸਕਣਗੇ।

ਡਾ. ਦਿਲਗੀਰ ਮੁਤਾਬਿਕ ੧੯੪੭ ਵਿਚ ਸਿੱਖਾਂ ਦੇ ਦੁਖਾਂਤ ਦੀ ਜ਼ਿੰਮੇਦਾਰੀ ਕਿਸੇ ਇਕ ਅੱਧ ਦੀ ਨਹੀਂ: "ਬਲਦੇਵ ਸਿੰਘ ਦੀ ਗਦਾਰੀ, ਆਮ ਸਿੱਖ ਲੀਡਰਸ਼ਿਪ ਦੀ ਨਾਅਹਿਲਤਾ, ਹਿੰਦੂ ਕਾਂਗਰਸ ਦੀ ਚਾਲਾਕੀ, ਮੁਸਲਮਾਨਾਂ ਦੀ ਬੇਪਰਵਾਹੀ, ਅੰਗਰੇਜ਼ਾਂ ਦੀ ਬੇਵਫ਼ਾਈ" ਕਰ ਕੇ ਸਿੱਖ ਘਾਟੇ ਵਿਚ ਰਹੇ।

ਅਫ਼ਸੋਸ ਦਾ ਮੁਕਾਮ ਤਾਂ ਇਹ ਸੀ ਕਿ ਸਿੱਖ ਕੌਮ ਵਿਚ ਬਹੁਤ ਸਾਰੇ ਪੜ੍ਹੇ ਲਿਖੇ ਅਤੇ ਦਾਨਿਸ਼ਵਰ ਪੈਦਾ ਹੋ ਗਏ ਸਨ, ਜੋ ਗ਼ੁਲਾਮਾਂ ਨੂੰ ਗ਼ੁਲਾਮੀ ਵਾਸਤੇ ਰਜ਼ਾਮੰਦ ਅਤੇ ਸਹਿਮਤ ਕਰਵਾਉਣ ਦੀ ਉਸਤਾਦੀ ਵਰਤਣ ਵਾਸਤੇ ਪੇਸ਼-ਪੇਸ਼ ਸਨ—

ਬਿਹਤਰ ਹੈ ਕਿ ਸ਼ੇਰੋਂ ਕੋ ਸਿੱਖਾ ਦੇ ਰਮਿ ਏ ਆਹੂ,
ਬਾਕੀ ਨਾ ਰਹੇ ਸ਼ੇਰ ਕੋ ਸ਼ੇਰੀ ਦਾ ਫ਼ਸਾਨਾ।
ਕਰਤੇ ਹੈਂ ਗੁਲਾਮੋਂ ਕੋ ਗੁਲਾਮੀ ਪੇ ਰਜ਼ਾਮੰਦ,
ਤਾਵੀਲ ਏ ਮਸਾਇਲ ਕੋ ਬਨਾਤੇ ਹੈਂ ਬਹਾਨਾ।

੧੯੪੭ ਦੇ ਘਲੂਘਾਰੇ ਸਮੇਂ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੇ ਕਈ ਕਾਰਕੁੰਨ ਵੀ ਸ਼ਹੀਦੀ ਪਾ ਗਏ ਸਨ। ਇਨ੍ਹਾਂ ਵਿਚ ਕਾਬਲੇ ਜ਼ਿਕਰ ਹਨ : (ਫ਼ੈਡਰੇਸ਼ਨ ਦੇ ਦੂਜੇ ਸੈਕਟਰੀ) ਗਿਆਨੀ ਗੁਰਦਿਆਲ ਸਿੰਘ, ਅਕਾਲ ਬਰੀਗੇਡ ਦੇ ਸ. ਮਾਨ ਸਿੰਘ, ਸ. ਸ਼ਮਸ਼ੇਰ ਸਿੰਘ ਵਗੈਰਾ। ਫ਼ੈਡਰੇਸ਼ਨ ਦੇ ਵਰਕਰਾਂ ਨੇ ਸਿੱਖ ਨੌਜਵਾਨਾਂ ਨੂੰ ਮੁਸਲਿਮ ਜਰਵਾਣਿਆਂ ਦੇ ਹਮਲਿਆਂ ਦੇ ਮੁਕਾਬਲਿਆਂ ਵਾਸਤੇ ਤਹਿਸੀਲ-ਵਾਰ ਵੰਡ ਕੇ ਕਿਵੇਂ ਤਿਆਰ ਕੀਤਾ, ਇਹ ਬੜੀ ਜੁਝਾਰੂ ਗੱਲ ਹੈ। ਡਾਕਟਰ ਰਣਜੀਤ ਸਿੰਘ ਅਤੇ ਉਨ੍ਹਾਂ ਦੇ ਸਾਥੀਆਂ ਨੇ ਜੀ. ਪੀ. ਓ. ਲਾਹੌਰ 'ਤੇ ਬੰਬ ਸੁੱਟਣ ਦਾ ਜੋ ਐਕਸ਼ਨ ਕੀਤਾ, ਉਹ

ਤਵਾਰੀਖ਼ੀ ਕਾਰਨਾਮਾ ਸੀ। ਬਰੈਡਲਾ ਹਾਲ ਤਕ ਦਾ ਬੇਪਨਾਹ ਜਲੂਸ ਜੋ ਸਿੱਖ ਨੈਸ਼ਨਲ ਕਾਲਜ ਲਾਹੌਰ ਦੇ ਪਾੜ੍ਹਿਆਂ ਨੇ ਕੱਢਿਆ ਅਤੇ ਜਿਸ ਨੇ ਕੌਮ ਨੂੰ ਜਰਵਾਣਿਆਂ ਦੇ ਮੁਕਾਬਲੇ ਵਾਸਤੇ ਤਿਆਰ ਕੀਤਾ, ਵੀ ਆਪਣੀ ਮਿਸਾਲ ਆਪ ਸੀ। ਇਸ ਮੌਕੇ 'ਤੇ ਇਕ ਕੇਸ ਵਿਚ ਸਿਰਦਾਰ ਭਾਨ ਸਿੰਘ (ਮਗਰੋਂ ਪ੍ਰਧਾਨ ਫ਼ੈਡਰੇਸ਼ਨ ਅਤੇ ਅਖ਼ੀਰ ਸੈਕਟਰੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਨੂੰ ਗ੍ਰਿਫ਼ਤਾਰ ਕਰ ਕੇ ਉਨ੍ਹਾਂ 'ਤੇ ਜ਼ੁਲਮ ਢਾਏ ਗਏ। ਉਨ੍ਹਾਂ ਨੂੰ ਕਤਲ ਕੇਸ ਵਿਚ ਫਾਂਸੀ ਦੀ ਸਜ਼ਾ ਸੁਣਾਈ ਗਈ ਸੀ। ਇੰਝ ਹੀ ਸ: ਅਜੀਤ ਸਿੰਘ, ਸੈਕਟਰੀ ਲਾਇਲਪੁਰ ਫ਼ੈਡਰੇਸ਼ਨ, ਰਫ਼ਿਊਜੀਆਂ ਦੇ ਇਕ ਕਾਫ਼ਲੇ ਦੀ ਅਗਵਾਈ ਕਰਦਾ, ਜੜ੍ਹਾਂ ਵਾਲੇ ਕੋਲ ਮਾਰਿਆ ਗਿਆ ਸੀ। ਇਹ ਕਿਸੇ ਫ਼ੈਡਰੇਸ਼ਨ ਵਰਕਰ ਦੀ ਪਹਿਲੀ ਸ਼ਹੀਦੀ ਸੀ—

ਦੌੜ ਕਰ ਦਾਰ ਚੜ੍ਹੇਂ ਖ਼ੰਜਰੋਂ ਕੋ ਚੂਮੇਂ,
ਅਜਬ ਤੇਰੇ ਮਸਤੋਂ ਕੀ ਬਾਂਕਪਨੀ ਕਹਿਤੇ ਹੈਂ।

੧੯੪੭ ਦੇ ਘੱਲੂਘਾਰੇ ਮਗਰੋਂ ਮਾਸਟਰ ਤਾਰਾ ਸਿੰਘ ਦੀਆਂ ਕੋਸ਼ਿਸ਼ਾਂ ਦੇ ਬਾਵਜੂਦ ਸਿੱਖ ਲੀਡਰਸ਼ਿਪ ਗਿਆਨੀ ਕਰਤਾਰ ਸਿੰਘ ਅਤੇ ਈਸ਼ਰ ਸਿੰਘ ਮਝੈਲ ਦੇ ਧੜਿਆਂ ਵਿਚ ਵੰਡੀ ਗਈ। ਇਹ ਦੋਵੇਂ ਧੜੇ ਮਗਰੋਂ ਕਾਂਗਰਸ ਵਿਚ ਜਾ ਕੇ ਵਜ਼ੀਰੀਆਂ ਹਾਸਿਲ ਕਰਨ ਵਾਸਤੇ ਇਕ ਦੂਜੇ ਨੂੰ ਪਿਛਾੜਨ ਲੱਗ ਗਏ।

ਗਿਆਨੀ ਕਰਤਾਰ ਸਿੰਘ ਅਕਾਲੀ ਦਲ ਦਾ ਪ੍ਰਧਾਨ ਸੀ। ਉਸ ਨੇ ਹਿੰਦੂ ਲੀਡਰਾਂ ਨਾਲ ਸਾਜਿਸ਼ ਕਰ ਕੇ ਅਕਾਲੀ ਦਲ ਨੂੰ ਕਾਂਗਰਸ ਵਿਚ ਸ਼ਾਮਿਲ ਕਰਨ ਦੀ ਪਲਾਨ ਬਣਾਈ। ਉਸ ਨੇ ਅਕਾਲੀ ਲੈਜਿਸਲੇਚਰਜ਼ ਨੂੰ, ੧੭ ਮਾਰਚ ੧੯੪੮ ਨੂੰ, ਕਾਂਗਰਸ ਵਿਚ ਸ਼ਾਮਲ ਹੋਣ ਦਾ ਹੁਕਮ ਜਾਰੀ ਕਰ ਦਿੱਤਾ। ਉਸ ਨੇ ਤਾਂ ਅਕਾਲੀ ਦਲ ਨੂੰ ਵੀ ਕਾਂਗਰਸ ਵਿਚ ਸ਼ਾਮਲ ਕਰ ਦੇਣਾ ਸੀ ਪਰ ਮਾਸਟਰ ਤਾਰਾ ਸਿੰਘ ਨੇ ਸਾਜਿਸ਼ ਨੂੰ ਤਾੜਦਿਆਂ ੭ ਅਪ੍ਰੈਲ ੧੯੪੮ ਨੂੰ ਐਗਜ਼ੈਕਟਿਵ ਦੀ ਮੀਟਿੰਗ ਵਿਚ ਮਤਾ ਪਾਸ ਕਰਵਾ ਲਿਆ ਕਿ ਅਕਾਲੀ ਦਲ ਆਪਣੀ ਅੱਡਰੀ ਹਸਤੀ ਕਾਇਮ ਰੱਖੇਗਾ।

ਇਹ ਉਹ ਵੇਲਾ ਸੀ ਜਦੋਂ ਹਿੰਦੂ ਕਾਂਗਰਸ ਸਾਮਰਾਜ-ਸ਼ਾਹੀ ਨੇ ਗਿਰਗਟ ਵਾਂਗ ਸਿਰਫ਼ ਰੰਗ ਹੀ ਨਹੀਂ ਬਦਲਿਆ, ਸਗੋਂ ਆਪਣੇ ਅਸਲੀ ਰੂਪ ਵਿਚ ਸਾਹਮਣੇ ਆ ਗਈ। ਸਿੱਖ ਕੌਮ ਨਾਲ ਬੇਵਫ਼ਾਈ ਦੀਆਂ ਘਟਨਾਵਾਂ ਹਿੰਦੂ ਸਾਮਰਾਜਵਾਦੀਆਂ ਦੀ ਅਹਿਸਾਨ ਫ਼ਰਾਮੋਸ਼ੀ ਦੀ ਲੰਮੀ ਅਤੇ ਕਾਲਖ਼ ਭਰੀ ਦਾਸਤਾਨ ਪੇਸ਼ ਕਰਦੀਆਂ ਹਨ।

ਪਹਿਲਾ ਯਕੀਨ ਸਿੱਖਾਂ ਨੂੰ ਪੰਡਤ ਜਵਾਹਰ ਲਾਲ ਨਹਿਰੂ ਨੇ ੬ ਜੁਲਾਈ ੧੯੪੬ ਨੂੰ ਕਲਕੱਤਾ ਕਾਂਗਰਸ ਵਿਚ ਦਿੱਤਾ ਸੀ: "ਪੰਜਾਬ ਦੇ ਬਹਾਦਰ ਸਿੱਖ ਖ਼ਾਸ ਸਲੂਕ ਦੇ ਹੱਕਦਾਰ ਹਨ। ਮੈਨੂੰ ਇਸ ਵਿਚ ਕੋਈ ਇਤਰਾਜ਼ ਨਹੀਂ ਦਿੱਸਦਾ ਕਿ ਭਾਰਤ ਦੇ ਉੱਤਰ ਵਿਚ ਇਕ ਅਜਿਹਾ ਇਲਾਕਾ ਵੱਖਰਾ ਕਰ ਦਿੱਤਾ ਜਾਏ, ਜਿਥੇ ਕਿ ਆਜ਼ਾਦੀ ਦਾ ਨਿੱਘ ਸਿੱਖਾਂ ਦੇ ਲਹੂ ਨੂੰ ਵੀ ਗਰਮਾਵੇ।" ਪੰਡਤ ਨਹਿਰੂ ਨੇ ਇਕ ਵੇਰਾਂ ਸੈਂਟਰਲ ਅਸੈਂਬਲੀ ਦਿੱਲੀ ਵਿਚ ਵੀ, ਸੰਨ ੧੯੪੭ ਤੋਂ ਪਹਿਲਾਂ ਇਹੀ

ਕਿਹਾ ਸੀ।

"ਬਾਤ ਵੋਹ ਕਹੀਏ ਕਿ ਜਿਸ ਬਾਤ ਕੇ ਸੌ ਪਹਿਲੂ ਹੋਂ,
ਕੋਈ ਪਹਿਲੂ ਤੋ ਰਹੇ ਬਾਤ ਬਦਲਣੇ ਕੇ ਲੀਏ।"

੯ ਦਸੰਬਰ ੧੯੪੬ ਨੂੰ ਆਈਨੀ ਅਸੈਂਬਲੀ ਦੇ ਪਹਿਲੇ ਇਜਲਾਸ ਵਿਚ ਪੰਡਤ ਨਹਿਰੂ ਨੇ ਇਕ ਹੋਰ ਮਤਾ ਪੇਸ਼ ਕੀਤਾ, ਜਿਸ ਰਾਹੀਂ ਇਹ ਅਸੂਲ ਮਨਜ਼ੂਰ ਕੀਤਾ ਗਿਆ ਸੀ ਕਿ ਕੁਝ ਕੁ ਮਹਿਕਮੇ ਛੱਡ ਕੇ ਮੁਲਕ ਦੇ ਸਾਰੇ ਸੂਬੇ ਆਪੋ ਆਪਣੇ ਇਲਾਕਿਆਂ ਵਿਚ ਮੁਕੰਮਲ ਤੌਰ 'ਤੇ ਖ਼ੁਦਮੁਖ਼ਤਿਆਰ ਹੋਣਗੇ।

ਜੁਲਾਈ ੧੯੪੭ ਵਿਚ ਅਣਵੰਡੇ ਪੰਜਾਬ ਦੀ ਅਸੰਬਲੀ ਦੇ ਹਿੰਦੂ ਅਤੇ ਸਿੱਖ ਮੈਂਬਰਾਂ ਦੀ ਇਕ ਬੈਠਕ ਦਿੱਲੀ ਵਿਚ ਹੋਈ, ਜਿਸ ਵਿਚ ਇਕ ਰਾਏ ਨਾਲ ਇਹ ਮਨਜ਼ੂਰ ਕੀਤਾ ਗਿਆ ਕਿ ਮੁਲਕ ਦੀ ਵੰਡ ਪਿੱਛੋਂ ਪੰਜਾਬ ਦਾ ਜੋ ਹਿੱਸਾ ਭਾਰਤ ਨਾਲ ਜੁੜਿਆ ਹੈ, ਉਸ ਵਿਚ ਇਹ ਬਹੁਤ ਜ਼ਰੂਰੀ ਹੈ ਕਿ ਸਿੱਖਾਂ ਦੇ ਖ਼ਾਸ ਸਿਆਸੀ ਹੱਕਾਂ ਨੂੰ ਮਹਿਫ਼ੂਜ਼ ਰੱਖਣ ਦੇ ਪੂਰੇ ਇੰਤਜ਼ਾਮ ਕੀਤੇ ਜਾਣ।

ਇਹੋ ਜਿਹੇ ਕੌਲ-ਕਰਾਰਾਂ ਦਾ ਸਿਲਸਿਲਾ ਲਗਾਤਾਰ ੧੯੪੭ ਤੋਂ ਪਹਿਲਾਂ ਅਤੇ ਮਗਰੋਂ ਵੀ ਚਲਦਾ ਰਿਹਾ। ਤਾਕਤ ਲੈਣ ਮਗਰੋਂ ਸਿੱਖ ਕੌਮ ਨਾਲ ਕੀਤੇ ਵਾਅਦੇ ਤਾਂ ਕੀ ਪੂਰੇ ਕਰਨੇ ਸਨ, ਸਗੋਂ ਜਾਇਜ਼ ਹੱਕਾਂ ਤੋਂ ਵੀ ਦੂਰ ਰੱਖਣ ਵਾਸਤੇ ਵੀ ਅੱਡੀ ਚੋਟੀ ਦਾ ਜ਼ੋਰ ਲਾਉਣਾ ਸ਼ੁਰੂ ਕਰ ਦਿੱਤਾ ਗਿਆ।

ਉਪਰ ਕੀਤੇ ਐਲਾਨ-ਨਾਮਿਆਂ ਤੋਂ ਚੋਖਾ ਚਿਰ ਪਹਿਲੋਂ ਹਿੰਦੂ ਸਾਮਰਾਜਵਾਦੀਆਂ ਦੇ ਪਿਤਾ ਮੋਹਨ ਦਾਸ ਗਾਂਧੀ (ਮਹਾਤਮਾ) ਨੇ ੧੦ ਮਾਰਚ ੧੯੩੧ ਨੂੰ ਇਕ ਤਵਾਰੀਖ਼ੀ ਵਾਅਦਾ, ਗੁਰਦੁਆਰਾ ਸੀਸ-ਗੰਜ ਦਿੱਲੀ ਵਿਚ ਵੀ ਕੀਤਾ ਸੀ। ਇਨ੍ਹਾਂ ਯਕੀਨਾਂ, ਵਾਅਦਿਆਂ, ਮਤਿਆਂ ਅਤੇ ਐਲਾਨ-ਨਾਮਿਆਂ ਦੀ ਸਿਆਹੀ ਵੀ ਨਹੀਂ ਸੀ ਸੁੱਕੀ ਕਿ ਅਖੌਤੀ ਆਜ਼ਾਦੀ ਦੇ ਸਿਰਫ਼ ਦੋ ਮਹੀਨਿਆਂ ਦੇ ਅੰਦਰ ਹੀ ਵੱਲਭ ਭਾਈ ਪਟੇਲ ਨੇ ੧੦ ਅਕਤੂਬਰ ੧੯੪੭ ਨੂੰ, ਇਕ ਖ਼ੁਫ਼ੀਆ ਫ਼ਿਰਕੂ ਚਿੱਠੀ ਪੰਜਾਬ ਦੇ ਡਿੱਪਟੀ ਕਮਿਸ਼ਨਰਾਂ ਤੋਂ ਜਾਰੀ ਕਰਵਾ ਦਿੱਤੀ, ਜਿਸ ਵਿਚ ਸਿੱਖਾਂ ਨੂੰ 'ਜਰਾਇਮ-ਪੇਸ਼ਾ' ਕੌਮ ਕਰਾਰ ਦਿੱਤਾ ਗਿਆ।

ਇਹ ਸੀ ਸਿੱਖ ਲੀਡਰਾਂ ਵੱਲੋਂ ਹਿੰਦੂ ਸਾਮਰਾਜਵਾਦੀਆਂ ਨਾਲ ਕਿਸਮਤ ਜੋੜਨ ਬਦਲੇ ਨੰਗੀ ਅਹਿਸਾਨ ਫ਼ਰਾਮੋਸ਼ੀ ਦਾ ਇਨਾਮ।

☆ ☆ ☆

# ਸਿੱਖ ਕੌਮੀਅਤ ਦਾ ਅਹਿਸਾਸ

ਸਿੱਖ ਸਟੂਡੈਂਟਸ ਫ਼ੈਡਰੇਸ਼ਨ ਨੇ ਵਾਰ-ਵਾਰ ਕੈਂਪਾਂ, ਕਾਨਫ਼ਰੰਸਾਂ ਅਤੇ ਇਜਲਾਸਾਂ ਵਿਚ ਸਿੱਖ ਕੌਮੀਅਤ ਦੇ ਮਤੇ ਪਾਸ ਕਰਕੇ ਸਮੁੱਚੀ ਕੌਮ ਨੂੰ ਖ਼ਬਰਦਾਰ ਕੀਤਾ ਅਤੇ ਕਰਦੀ ਆ ਰਹੀ ਹੈ। ਸੰਨ ੧੯੪੭ ਤੋਂ ਮਗਰੋਂ ਦਾ ਫ਼ੈਡਰੇਸ਼ਨ ਦਾ ਵੱਡਾ ਰੋਲ ਸਿੱਖ ਕੌਮੀਅਤ ਦਾ ਅਹਿਸਾਸ ਚੇਤੇ ਕਰਵਾਉਣ ਦਾ ਵੀ ਹੈ।

੨੪-੨੫ ਅਪ੍ਰੈਲ ੧੯੪੮ ਨੂੰ ਲੁਧਿਆਣਾ ਵਿਚ "ਸ਼ਹੀਦ ਗੁਰਦਿਆਲ ਸਿੰਘ ਨਗਰ" ਵਿਚ ਫ਼ੈਡਰੇਸ਼ਨ ਦੀ ਸਾਲਾਨਾ ਕਾਨਫ਼ਰੰਸ ਹੋਈ। ਇਸ ਦੀ ਪ੍ਰਧਾਨਗੀ ਪੰਥ ਰਤਨ ਮਾਸਟਰ ਤਾਰਾ ਸਿੰਘ ਜੀ ਨੇ ਕੀਤੀ। ਗਿਆਨੀ ਹਰਭਗਤ ਸਿੰਘ ਨਾਰੰਗਵਾਲ ਨੇ ਖਾਲਸਾਈ ਨਿਸ਼ਾਨ ਸਾਹਿਬ ਲਹਿਰਾਇਆ। ਇਸ ਕਾਨਫ਼ਰੰਸ ਨੇ ਕੌਮ ਨੂੰ ਨਵੀਂ ਜ਼ਿੰਦਗੀ ਦਾ ਸੁਨੇਹਾ ਦਿੱਤਾ ਅਤੇ ਬੇਉਮੀਦੀ ਦੀ ਧੁੰਦ ਵਿੱਚੋਂ ਨਿਕਲ ਕੇ ਮਾਸਟਰ ਤਾਰਾ ਸਿੰਘ ਜੀ ਦੀ ਅਗਵਾਈ ਵਿਚ ਅੱਗੇ ਵੱਧਣ ਵਾਸਤੇ ਆਖਿਆ ਗਿਆ।

ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੀ ਤੀਜੀ ਸਾਲਾਨਾ ਕਾਨਫ਼ਰੰਸ ੮ ਅਕਤੂਬਰ ੧੯੪੯ ਨੂੰ ਜਲੰਧਰ ਵਿਚ ਹੋਈ। ਇਸ ਦੀ ਪ੍ਰਧਾਨਗੀ ਅਕਾਲੀ ਆਗੂ ਜਥੇਦਾਰ ਪ੍ਰੀਤਮ ਸਿੰਘ ਗੋਜਰਾਂ ਨੇ ਕੀਤੀ। ਇਸ ਕਾਨਫ਼ਰੰਸ ਵਿਚ ਫ਼ੈਡਰੇਸ਼ਨ ਦੇ ਅਕਾਲੀ ਸਿੱਖ ਸਿਆਸਤ ਵਿਚ ਰੋਲ ਦਾ ਜ਼ਿਕਰੇ-ਖ਼ੈਰ ਕਰਦਿਆਂ, ਫ਼ੈਡਰੇਸ਼ਨ ਦੇ ਮੋਢੀ ਆਗੂ ਜਸਵੰਤ ਸਿੰਘ ਨੇਕੀ ਨੇ ਆਖਿਆ ਸੀ, "ਫ਼ੈਡਰੇਸ਼ਨ ਨੇ ਸਿੱਖ ਨੌਜਵਾਨਾਂ ਵਿਚ 'ਸਿੱਖ ਕੌਮੀਅਤ' ਬਾਰੇ ਸੋਚ ਲਿਆਉਣ ਦਾ ਕੰਮ ਸ਼ੁਰੂ ਕੀਤਾ ਹੈ। ਇਸ ਨੇ ਸਿੱਖ ਨੌਜਵਾਨਾਂ ਨੂੰ ਅੰਞ ਇਲਮ ਦੇਣ ਦੀ ਕੋਸ਼ਿਸ਼ ਕੀਤੀ ਹੈ ਕਿ ਉਹ ਇਕ ਅਜਿਹਾ ਦੇਸ਼-ਕਾਲ ਕਾਇਮ ਕਰਨ ਦੇ ਚੰਗੇ ਕੰਮ ਵਿਚ ਜੁਟ ਜਾਣ, ਜਿਸ ਵਿਚ ਸਿੱਖਾਂ ਦੀਆਂ ਕੌਮੀ ਖ਼ਾਹਿਸ਼ਾਂ ਦਾ ਪੂਰਾ ਇਜ਼ਹਾਰ ਹਾਸਿਲ ਹੋ ਸਕੇ।"

ਇਤਫ਼ਾਕ ਦਾ ਆਲਮ ਤਾਂ ਇਹ ਹੈ ਕਿ ਠੀਕ ੨੪ ਸਾਲ ਮਗਰੋਂ ੧੯੭੩ ਵਿਚ ਅਨੰਦਪੁਰ ਸਾਹਿਬ ਦੀ ਪਵਿੱਤਰ ਜੂਹ 'ਤੇ ਸ਼੍ਰੋਮਣੀ ਅਕਾਲੀ ਦਲ ਨੇ ਜੋ ਨਿਸ਼ਾਨਾ ਸਿੱਖ ਕੌਮ ਵਾਸਤੇ ਮਿਥਿਆ (ਜੋ "ਅਨੰਦਪੁਰ ਸਾਹਿਬ ਦਾ ਮਤਾ" ਵਜੋਂ ਮਕਬੂਲ ਹੈ) ਉਸ ਵਿਚ ਉਪਰਲੇ ਲਫ਼ਜ਼ਾਂ ਦੀ ਗੂੰਜ ਸਾਫ਼ ਸੁਣਾਈ ਦੇਂਦੀ ਹੈ।

ਸ. ਨੇਕੀ ਨੇ ਆਪਣੀ ਤਕਰੀਰ ਵਿਚ ਆਖਿਆ ਸੀ, "ਫ਼ੈਡਰੇਸ਼ਨ ਦੀ ਪੰਜ ਸਾਲ ਦੀ ਤਾਰੀਖ਼ ਵਿਚ, ਉਸਾਰੂ ਅਤੇ ਸਿੱਖਿਆ ਦੇਣ ਵਾਲੇ ਕੰਮਾਂ 'ਤੇ ਜ਼ੋਰ ਦਿੱਤਾ ਗਿਆ ਹੈ ਅਤੇ ਦਿਖਾਵੇ, ਮੁਜ਼ਾਹਰੇ ਅਤੇ ਐਜੀਟੇਸ਼ਨਾਂ 'ਤੇ ਨਹੀਂ। ਇਸ ਪੱਖ ਤੋਂ ਸਾਡੀ ਜਮਾਤ ਦੂਜੀਆਂ ਸਟੂਡੈਂਟਸ ਜਮਾਤਾਂ ਤੋਂ ਉੱਚੀ ਹੈ।" ਇਸੇ ਤਕਰੀਰ ਵਿਚ ਸ. ਨੇਕੀ ਨੇ ਕੁਝ ਤਵਾਰੀਖ਼ੀ ਨੁਕਤੇ ਵੀ ਪੇਸ਼ ਕੀਤੇ ਅਤੇ ਸਿੱਖਾਂ ਨਾਲ ਬੇਵਫ਼ਾਈ

ਦੀ ਦਾਸਤਾਨ ਬਾਰੇ ਪਾੜ੍ਹਿਆਂ ਨੂੰ ਚਾਨਣਾ ਪਾਇਆ।

ਇਸ ਕਾਨਫ਼ਰੰਸ ਤੋਂ ਛੇਤੀ ਮਗਰੋਂ ਫ਼ੈਡਰੇਸ਼ਨ ਦੀਆਂ ਕਾਰਵਾਈਆਂ ਵਿਚ ਕੁਝ ਤੇਜ਼ੀ ਆਈ। ਪੱਕੇ ਇਰਾਦੇ ਵਾਲੇ, ਹੌਸਲਿਆਂ ਨਾਲ ਭਰੇ, ਕੌਮੀ ਵਫ਼ਾ ਵਾਲੇ ਕਿੰਨੇ ਹੀ ਨੌਜਵਾਨ ਫ਼ੈਡਰੇਸ਼ਨ ਵਿਚ ਸ਼ਾਮਲ ਹੋ ਗਏ।

ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੇ ਪਹਿਲੇ ਪ੍ਰਧਾਨ ਸ. ਸਰੂਪ ਸਿੰਘ ਅਕਤੂਬਰ ੧੯੪੩ ਤੋਂ ੨੦ ਨਵੰਬਰ ੧੯੪੮ ਤਕ ਸੇਵਾ ਕਰਦੇ ਰਹੇ। ਉਨ੍ਹਾਂ ਨੇ ਸਿੱਖ ਨੌਜਵਾਨਾਂ ਨੂੰ ਕੌਮੀ ਵਿਰਸੇ ਨਾਲ ਜੋੜਨ ਵਾਸਤੇ ਜਿਥੇ ਅਹਿਮ ਰੋਲ ਅਦਾ ਕੀਤਾ, ਉਥੇ ਜਮਾਤ ਨੂੰ ਤਕੜਿਆਂ ਵੀ ਕੀਤਾ। ਉਹ "ਖ਼ੁਦਮੁਖ਼ਤਿਆਰ ਸਿੱਖ ਮੁਲਕ" ਦੇ ਸਰਗਰਮ ਹਾਮੀ ਰਹੇ ਅਤੇ ਉਹਨਾਂ ਦੀ ਕਿਤਾਬ "ਦ ਫ਼ਾਰਗਾਟਨ ਪੰਥ" ਚੋਖਾ ਚਿਰ ਸਿੱਖ ਸਿਆਸਤ ਨੂੰ ਸੇਧ ਦੇਣ ਵਿਚ ਮਦਦਗਾਰ ਸਾਬਤ ਹੋਈ। ਅਸੂਲੀ ਪੱਖ ਤੋਂ ਸ. ਸਰੂਪ ਸਿੰਘ ਮਾਸਟਰ ਤਾਰਾ ਸਿੰਘ ਜੀ ਦੀ ਸਿਆਸੀ ਫ਼ਿਲਾਸਫ਼ੀ ਦੇ ਪੈਰੋਕਾਰ ਰਹੇ ਹਨ। ਇਕ ਵੇਰਾਂ ਉਨ੍ਹਾਂ ਫ਼ੈਡਰੇਸ਼ਨ ਦੇ ਸਿਆਸੀ ਨਜ਼ਰੀਏ ਦੇ ਰੂਬਰੂ ਅਕੀਦੇ ਬਾਰੇ ਆਖਿਆ ਸੀ: "ਅਜਿਹੇ ਦੇਸ਼-ਕਾਲ ਦੀ ਕਾਇਮੀ ਜਿਸ ਵਿਚ ਸਿੱਖ ਕੌਮ ਦੀ ਕੌਮੀਅਤ ਦਾ ਤਸੱਵਰ ਪੂਰੀ ਤਰ੍ਹਾਂ ਰੌਸ਼ਨ ਹੋ ਸਕੇ। ਮੁਢਲੇ ਰੂਪ ਵਿਚ ਫ਼ੈਡਰੇਸ਼ਨ ਦਾ ਪਹਿਲਾ ਫ਼ਰਜ਼ ਸਿੱਖ ਨੌਜਵਾਨਾਂ ਨੂੰ ਮੁਕੰਮਲ ਤੌਰ 'ਤੇ ਤਿਆਰ ਕਰਨ ਦਾ ਸੀ, ਤਾਂ ਜੋ ਉਹ ਪੜ੍ਹਾਈ ਤੋਂ ਮਗਰੋਂ ਅਮਲੀ ਜ਼ਿੰਦਗੀ ਵਿਚ ਕਦਮ ਰੱਖਣ ਵੇਲੇ ਪੰਥਕ ਸਟੇਜ 'ਤੇ ਸਮੁੱਚੇ ਰੂਪ ਵਿਚ ਉਭਰ ਕੇ ਭਰਪੂਰ ਹਿੱਸਾ ਲੈ ਸਕਣ।"

੨੦ ਨਵੰਬਰ ੧੯੪੮ ਨੂੰ ਫ਼ੈਡਰੇਸ਼ਨ ਦੇ ਨਵੇਂ ਪ੍ਰਧਾਨ ਦੀ ਚੋਣ ਤੇਜਾ ਸਿੰਘ ਸਮੁੰਦਰੀ ਹਾਲ ਅੰਮ੍ਰਿਤਸਰ ਵਿਚ ਹੋਈ। ਇਸ ਚੋਣ ਵਿਚ ਸ. ਜਸਵੰਤ ਸਿੰਘ ਨੇਕੀ (ਮਗਰੋਂ ਡਾਕਟਰ) ਪ੍ਰਧਾਨ ਚੁਣੇ ਗਏ। ਆਪ ੨੮ ਜਨਵਰੀ ੧੯੫੦ ਤਕ ਇਸ ਸੇਵਾ ਤੇ ਰਹੇ।

ਸ. ਨੇਕੀ ਦੇ ਪ੍ਰਧਾਨ ਬਣਨ ਤੋਂ ਛੇਤੀ ਮਗਰੋਂ ਮਾਸਟਰ ਤਾਰਾ ਸਿੰਘ ਜੀ ਨੇ ੨੦ ਫਰਵਰੀ ੧੯੪੯ ਨੂੰ ਦਿੱਲੀ ਵਿਚ ਅਕਾਲੀ ਕਾਨਫ਼ਰੰਸ ਦਾ ਐਲਾਨ ਕੀਤਾ। (ਮਗਰੋਂ ਇਸ ਨੂੰ ਨਾਨਕਾਣਾ ਸਾਹਿਬ ਦੇ ਸ਼ਹੀਦਾਂ ਦੀ ਯਾਦ 'ਚ ਸ਼ਹੀਦੀ ਸਮਾਗਮ ਵਿਚ ਬਦਲ ਦਿੱਤਾ ਗਿਆ) ਪਰ ਦਿੱਲੀ 'ਤੇ ਕਾਬਜ਼ ਹਿੰਦੂ ਸਰਕਾਰ ਨੇ ਸਿੱਖ ਧਾਰਮਿਕ ਸਮਾਗਮ 'ਤੇ ਵੀ ਪਾਬੰਦੀ ਲਾ ਦਿੱਤੀ। ਮਾਸਟਰ ਜੀ ਨੂੰ ਦਿੱਲੀ ਜਾਂਦਿਆਂ ੧੯ ਫਰਵਰੀ ੧੯੪੯ ਦੇ ਦਿਨ, ਨਰੇਲਾ ਸਟੇਸ਼ਨ 'ਤੇ, ਬੰਗਾਲ ਐਕਟ ਰੈਗੂਲੇਸ਼ਨ (ਆਫ਼ ੧੮੧੮) ਹੇਠ ਗ੍ਰਿਫ਼ਤਾਰ ਕਰ ਲਿਆ ਗਿਆ। ਇਸ ਗ੍ਰਿਫ਼ਤਾਰੀ ਦੇ ਖ਼ਿਲਾਫ਼ ਰੋਸ ਦਾ ਇਜ਼ਹਾਰ ਕਰਨ ਵਾਸਤੇ ਸ. ਜਸਵੰਤ ਸਿੰਘ ਨੇਕੀ, ਸ. ਅਜੀਤ ਸਿੰਘ ਸਰਹੱਦੀ, ਸ. ਅਮਰ ਸਿੰਘ ਦੁਸਾਂਝ, ਸ. ਗੁਰਬਖ਼ਸ਼ ਸਿੰਘ ਵਕੀਲ, ਸ. ਗੁਰਚਰਨ ਸਿੰਘ ਦੁੱਗਲ, ਅਤੇ ਸ. ਸਰੂਪ ਸਿੰਘ ਨੇ ਦਿੱਲੀ ਵਿਚ ਗ੍ਰਿਫ਼ਤਾਰੀ ਦਿੱਤੀ। ਫ਼ੈਡਰੇਸ਼ਨ ਦੇ ਸੀਨੀਅਰ ਆਗੂ ਜੇਲ੍ਹ ਵਿਚ ਹੋਣ ਦੇ ਬਾਵਜੂਦ ਫ਼ੈਡਰੇਸ਼ਨ ਦੇ ਵਰਕਰਾਂ ਨੇ ਮਾਸਟਰ ਜੀ ਦੀ ਗ੍ਰਿਫ਼ਤਾਰੀ ਦੇ ਖ਼ਿਲਾਫ਼ ਜੱਦੋ-ਜਹਿਦ ਕੀਤੀ। ਸਾਰੇ ਪੰਜਾਬ ਵਿਚ ਜਗ੍ਹਾ-ਜਗ੍ਹਾ ਜਲੂਸ

ਕੱਢੇ ਗਏ। ਐਜੀਟੇਸ਼ਨ ਏਨੀ ਗਰਮ ਸੀ ਕਿ ਪੰਜਾਬ ਦੇ ਸਾਰੇ ਕਾਲਜ ਤੇ ਸਕੂਲ ਬੰਦ ਹੋ ਗਏ। ਇਸ ਦੌਰਾਨ ਸ. ਸੁਬੇਗ ਸਿੰਘ ਵਕੀਲ, ਸ. ਗੁਰਸੇਵਕ ਸਿੰਘ (ਮਗਰੋਂ ਵਾਈਸ ਚਾਂਸਲਰ), ਸ. ਨਿਰਭੈ ਸਿੰਘ ਢਿਲੋਂ, ਸ. ਭਾਨ ਸਿੰਘ, ਸ. ਅਜਾਇਬ ਸਿੰਘ ਮਚਾਕੀ ਅਤੇ ਹੋਰ ਆਗੂ ਤੇ ਵਰਕਰਾਂ ਨੇ ਦਿਨ ਰਾਤ ਨੱਸ-ਭੱਜ ਕੀਤੀ ਅਤੇ ਮਾਸਟਰ ਜੀ ਦੀ ਗ੍ਰਿਫ਼ਤਾਰੀ ਦੇ ਖ਼ਿਲਾਫ਼ ਕੌਮ ਨੂੰ ਲਾਮਬੰਦ ਕੀਤਾ।

ਇਸ ਦੌਰਾਨ ਫ਼ੈਡਰੇਸ਼ਨ ਨੇ ਇਕ ਨਵੀਂ ਪੁਲਾਂਘ ਅਗਾਂਹ ਵੱਲ ਪੁੱਟੀ। ਇਹ ਸੀ ਸਾਲਾਨਾ ਟਰੇਨਿੰਗ ਕੈਂਪਾਂ ਦੀ ਸ਼ੁਰੂਆਤ। ਅਜਿਹਾ ਪਹਿਲਾ ਕੈਂਪ ਅਕਤੂਬਰ ੧੯੪੯ ਵਿਚ ਪਾਊਂਟਾ ਸਾਹਿਬ ਦੀ ਰਮਣੀਕ ਸਰਜ਼ਮੀਂ 'ਤੇ ਲਾਇਆ ਗਿਆ। ਇਸ ਵਿਚ ੪੦ ਸਟੂਡੈਂਟ ਸ਼ਾਮਿਲ ਹੋਏ। ਇਸ ਕੈਂਪ ਦੇ ਪ੍ਰਿੰਸੀਪਲ ਸ. ਸਰੂਪ ਸਿੰਘ, ਕੈਂਪ ਕਮਾਂਡੈਂਟ ਸ. ਜਸਵੰਤ ਸਿੰਘ ਨੇਕੀ, ਕੈਂਪ ਐਜੂਟੈਂਟ ਸ. ਉਮਰਾਓ ਸਿੰਘ (ਮਗਰੋਂ ਕਾਂਗਰਸੀ) ਸਨ। ਸ. ਪ੍ਰਕਾਸ਼ ਸਿੰਘ (ਬਾਅਦ ਵਿਚ ਪ੍ਰਿੰਸੀਪਲ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਅੰਮ੍ਰਿਤਸਰ), ਸ. ਗੁਰਮੀਤ ਸਿੰਘ ਮੁਕਤਸਰ, ਭਾਈ ਹਰਬੰਸ ਲਾਲ, ਸ. ਸਤਿਬੀਰ ਸਿੰਘ ਤੇ ਸ. ਭਾਨ ਸਿੰਘ ਨੇ ਇਸ ਕੈਂਪ ਦੀ ਕਾਮਯਾਬੀ ਵਾਸਤੇ ਅਹਿਮ ਰੋਲ ਅਦਾ ਕੀਤਾ। ਇਸ ਕੈਂਪ ਵਿਚ ਮਾਸਟਰ ਤਾਰਾ ਸਿੰਘ ਜੀ ਅਤੇ ਹੋਰ ਆਗੂਆਂ ਤੋਂ ਇਲਾਵਾ ਸਿੱਖ ਵਿਦਵਾਨਾਂ ਨੇ ਵੀ ਕੈਂਪਰਾਂ ਨੂੰ ਲੈਕਚਰ ਦਿੱਤੇ।

੨੮ ਜਨਵਰੀ ੧੯੫੦ ਨੂੰ ਫ਼ੈਡਰੇਸ਼ਨ ਨੇ ਸ. ਅਮਰ ਸਿੰਘ ਅੰਬਾਲਵੀ ਨੂੰ ਪ੍ਰਧਾਨ ਚੁਣ ਲਿਆ। ਆਪ ਨੇ ਨੇਕੀ ਹੋਰਾਂ ਦੀ ਤੋਰੀ ਲੀਹ ਨੂੰ ਕਦਮ-ਬ-ਕਦਮ ਅਗਾਂਹ ਟੋਰਿਆ ਅਤੇ ਫ਼ੈਡਰੇਸ਼ਨ ਦਾ ਟਰੇਨਿੰਗ ਕੈਂਪ ਅਨੰਦਪੁਰ ਸਾਹਿਬ ਦੀ ਜੂਹ 'ਤੇ ਲਾਇਆ। ਉਨ੍ਹਾਂ ਦੀ ਪ੍ਰਧਾਨਗੀ ਦੌਰਾਨ ਅਕਾਲੀ ਦਲ ਦੀਆਂ ਸਰਗਰਮੀਆਂ ਅਤੇ ਕਾਰਵਾਈਆਂ ਵਿਚ ਫ਼ੈਡਰੇਸ਼ਨ ਦਾ ਹਿੱਸਾ ਹੋਰ ਵੀ ਤੇਜ਼ ਹੋਇਆ ਅਤੇ ਇਸ ਨੇ ਫ਼ੈਡਰੇਸ਼ਨ ਨੂੰ ਸਿੱਖ ਕੌਮ ਦੀ ਆਉਣ ਵਾਲੀ ਜੱਦੋ-ਜਹਿਦ ਵਾਸਤੇ ਪੂਰੀ ਤਰ੍ਹਾਂ ਤਿਆਰ ਕਰ ਦਿੱਤਾ।

੧੯੫੧ ਵਿਚ ਫ਼ੈਡਰੇਸ਼ਨ ਦੀ ਪ੍ਰਧਾਨਗੀ ਦੀ ਚੋਣ ਵਿਚ ਵੋਟਾਂ ਪਾਈਆਂ ਗਈਆਂ। ਇਹ ਚੋਣ ਸ. ਗੁਰਮੀਤ ਸਿੰਘ (ਮੁਕਤਸਰ) ਨੇ ਸ. ਅਮਰ ਸਿੰਘ ਅੰਬਾਲਵੀ ਨੂੰ ਹਰਾ ਕੇ ਜਿੱਤੀ। ਉਹ ਇਸ ਸੇਵਾ ਤੇ ੧੫ ਸਤੰਬਰ ੧੯੫੨ ਤਕ ਰਹੇ। ਫ਼ੈਡਰੇਸ਼ਨ ਦਾ ਮਹਿਲ ਉਸਾਰਨ ਵਿਚ ਸ. ਗੁਰਮੀਤ ਸਿੰਘ ਨੇ ਜਿਥੇ ਦਿਮਾਗ ਦਿੱਤਾ, ਉਥੇ ਦਿਲ ਵੀ ਦਿੱਤਾ। ਮਗਰੋਂ ਉਹ ਗਿਆਨੀ ਕਰਤਾਰ ਸਿੰਘ ਦੀ ਉਂਗਲ ਫੜ ਕੇ ਅਕਾਲੀ ਦਲ ਦਾ ਹਿੱਸਾ ਬਣ ਗਏ।

ਸ਼੍ਰੋਮਣੀ ਅਕਾਲੀ ਦਲ ਦੇ ਤਕਰੀਬਨ ਹਰ ਮੋਰਚੇ ਵਿਚ ਉਹਨਾਂ ਨੂੰ ਜੇਲ੍ਹ ਵਿਚ ਸੁਟਿਆ ਗਿਆ। ਉਨ੍ਹਾਂ ਦੀ ਪ੍ਰਧਾਨਗੀ ਦੌਰਾਨ ਫ਼ੈਡਰੇਸ਼ਨ ਵੱਲੋਂ ਕੈਂਪਾਂ ਅਤੇ ਸਟੱਡੀ ਸਰਕਲਾਂ ਵੱਲ ਉਚੇਚਾ ਧਿਆਨ ਦਿੱਤਾ ਗਿਆ। (ਉਹ ਛੋਟੀ ਉਮਰ ਵਿਚ ਹੀ, ੫ ਸਤੰਬਰ ੧੯੭੭ ਦੇ ਦਿਨ, ਵਾਹਿਗੁਰੂ ਨੂੰ ਪਿਆਰੇ ਹੋ ਗਏ। ਉਨ੍ਹਾਂ ਦੀ ਮੌਤ ਦੀ ਵਜਹ ਤਾਕਤ ਦੇ ਨਸ਼ੇ ਵਿਚ ਚੂਰ ਅਕਾਲੀ ਆਗੂਆਂ ਦੀ ਪਰਦੇ ਦੇ ਪਿੱਛੇ

ਦੀ ਕਾਲੀ ਦਾਸਤਾਂ ਹੀ ਤਾਂ ਹੈ ।)

ਇਨ੍ਹਾਂ ਸਾਰੇ ਫ਼ੈਡਰੇਸ਼ਨ ਆਗੂਆਂ ਨੇ ਸਿੱਖ ਕੌਮੀਅਤ ਦੀਆਂ ਬੁਨਿਆਦੀ ਖ਼ਾਹਿਸ਼ਾਂ ਨੂੰ ਸਿੱਖ ਲੋਕ ਲਹਿਰ ਵਿਚ ਰੌਸ਼ਨ ਕੀਤਾ । ਸਿੱਖ ਕੌਮੀਅਤ ਦਾ ਅਹਿਸਾਸ ਇਕ ਲਗਾਤਾਰ ਸੇਧ ਵਿਚ ਵਧਦਾ ਰਿਹਾ । ਰਫ਼ਤਾ-ਰਫ਼ਤਾ ਇਹ ਸਦੀਵੀ ਗੂੰਜ ਗੁਰੂ ਨਾਨਕ ਸਾਹਿਬ ਦੀ ਕੁਲ ਲੋਕਾਈ ਵਾਸਤੇ ਸਾਂਝੀ ਫ਼ਿਲਾਸਫ਼ੀ ਨੂੰ ਲੋਕ ਭਲਾਈ ਵਾਸਤੇ ਅਤੇ ਖੁਸ਼ਹਾਲੀ ਵਾਸਤੇ ਪੇਸ਼ ਕਰਨ ਵਾਲੀ ਸਿੱਧ ਹੋ ਰਹੀ ਹੈ ਅਤੇ ਸਿੱਖ ਕੌਮੀਅਤ ਆਪਣੇ ਬੁਨਿਆਦੀ ਸੋਮੇ "ਖਾਲਸਾ ਜੀ ਦੇ ਬੋਲ ਬਾਲੇ" ਨਾਲ ਜੁੜੀ ਹੋਈ ਸਿੱਖ ਕੌਮਾਂਤਰੀਵਾਦ ਦੀ ਸ਼ਕਲ ਅਖ਼ਤਿਆਰ ਕਰ ਰਹੀ ਹੈ ।

✡ ✡ ✡

# ਜਥੇਬੰਦਕ ਜੱਦੋ-ਜਹਿਦ ਦਾ ਵੇਲਾ

ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੇ ੧੫ ਸਤੰਬਰ ੧੯੫੨ ਦੇ ਇਜਲਾਸ ਵਿਚ ਸਿਰਦਾਰ ਭਾਨ ਸਿੰਘ ਜੀ ਨੂੰ ਪ੍ਰਧਾਨ ਚੁਣਿਆ ਗਿਆ। ਉਨ੍ਹਾਂ ਨੇ ਇਹ ਸੇਵਾ ੧੩ ਜਨਵਰੀ ੧੯੫੪ ਤਕ ਨਿਭਾਈ। ਸਿਰਦਾਰ ਭਾਨ ਸਿੰਘ ਨੇ ਆਪਣੇ ਵੇਲੇ ਵਿਚ ਫ਼ੈਡਰੇਸ਼ਨ ਦੀ ਹੈਰਾਨਕੁੰਨ ਅਤੇ ਕਮਾਲ ਦੀ ਸੇਵਾ ਕੀਤੀ। ਉਨ੍ਹਾਂ ਦੀ ਸੇਵਾ ਤਾਂ ਮਿਸਾਲ ਵਜੋਂ ਤਵਾਰੀਖ਼ 'ਚ ਚਮਕਦੀ ਹੈ। ਏਸੇ ਕਰ ਕੇ ਉਨ੍ਹਾਂ ਨੂੰ "ਮਦਰ ਆਫ਼ ਫ਼ੈਡਰੇਸ਼ਨ" ਆਖਿਆ ਜਾਂਦਾ ਹੈ। ਸਿਰਦਾਰ ਭਾਨ ਸਿੰਘ ਫ਼ੈਡਰੇਸ਼ਨ ਦੇ ਉਨ੍ਹਾਂ ਮੁਢਲੇ ਬਾਗ਼ਬਾਨਾਂ ਵਿੱਚੋਂ ਹਨ, ਜਿਨ੍ਹਾਂ ਨੇ ਫ਼ੈਡਰੇਸ਼ਨ ਦੇ ਗੁਲਸ਼ਨ ਵਾਸਤੇ ਦਿਮਾਗ਼ ਦੇ ਨਾਲ ਨਾਲ ਇਸ ਦੀ ਰੰਗਤ ਨਿਖਾਰਨ ਵਾਸਤੇ ਆਪਣਾ ਲਹੂ ਵੀ ਦਿੱਤਾ। ਸੰਨ ੧੯੪੭ ਵਿਚ ਪੰਜਾਬ ਦੀ ਵੰਡ ਵੇਲੇ ਢਾਈ ਮਹੀਨੇ ਉਨ੍ਹਾਂ 'ਤੇ ਪੁਲਿਸ ਨੇ ਬੇਤਹਾਸ਼ਾ ਤਸੀਹੇ ਤੇ ਜ਼ੁਲਮ ਢਾਏ ਤੇ ਮਗਰੋਂ ਫਾਂਸੀ ਦੀ ਜੇਲ੍ਹ ਕੋਠੜੀ ਵਿਚ ਡੱਕ ਦਿੱਤਾ।

ਸਿਰਦਾਰ ਭਾਨ ਸਿੰਘ, ਸ. ਸੁਬੇਗ ਸਿੰਘ ਵਕੀਲ ਜਲੰਧਰ (ਹੁਣ ਕੈਨੇਡਾ) ਅਤੇ ਸ. ਸ਼ਮਸ਼ੇਰ ਸਿੰਘ ਅਜਿਹੇ ਕਾਰਕੁੰਨ ਸਨ, ਜਿਨ੍ਹਾਂ ਨੇ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੀ ਲਹਿਰ ਦੀ ਅਗਵਾਈ ਕੀਤੀ ਅਤੇ ਜਥੇਬੰਦੀ ਨੂੰ ਮਜ਼ਬੂਤ ਕੀਤਾ। ਡਾ. ਜਸਵੰਤ ਸਿੰਘ ਨੇ ਇਕ ਵੇਰਾਂ ਆਪਣੀ ਤਕਰੀਰ 'ਚ ਆਖਿਆ ਸੀ ਕਿ "ਸਿਰਦਾਰ ਭਾਨ ਸਿੰਘ ਦੀ ਸ਼ਖ਼ਸੀਅਤ ਅਤੇ ਅਗਵਾਈ ਫ਼ੈਡਰੇਸ਼ਨ ਅਤੇ ਪੰਥ ਦੀ ਤਵਾਰੀਖ਼ ਵਿਚ ਸੁਨਹਿਰੀ ਹਰਫ਼ਾਂ ਨਾਲ ਲਿਖੀ ਜਾਵੇਗੀ। ਇਹ ਤੁਹਾਡੀ ਖੁਸ਼-ਕਿਸਮਤੀ ਹੈ ਅਤੇ ਮੇਰੀ ਵੀ ਕਿ ਸਿਰਦਾਰ ਭਾਨ ਸਿੰਘ ਸਾਡੇ ਸੈਕਟਰੀ ਰਹੇ। ਉਨ੍ਹਾਂ ਨੇ ਮੁਸ਼ਕਿਲ ਰਵਾਇਤਾਂ ਨੂੰ ਤਕੜਿਆਂ ਅਤੇ ਬਰਕਰਾਰ ਰੱਖਿਆ। ਰਵਾਇਤਾਂ ਤਨਜ਼ੀਮਾਂ ਦੀ ਜ਼ਿੰਦਗੀ ਦੀ ਤਾਕਤ ਹੁੰਦੀਆਂ ਹਨ। ਜਦੋਂ ਮੈਂ ਨਜ਼ਰਬੰਦ ਸਾਂ ਤਾਂ ਉਨ੍ਹਾਂ ਨੇ ਕਾਇਮ-ਮੁਕਾਮ ਪ੍ਰਧਾਨ ਵਜੋਂ ਸ਼ਾਨਦਾਰ ਅਤੇ ਬਹਾਦਰਾਨਾ ਸੇਵਾ ਕੀਤੀ। ਉਨ੍ਹਾਂ ਵੇਲਿਆਂ ਵਿਚ ਉਨ੍ਹਾਂ ਨੇ ਖ਼ਤਰਾ, ਬੇਅਰਾਮੀ, ਬੇ-ਦਿਲੀ ਅਤੇ ਮੁਸੀਬਤਾਂ ਨੂੰ ਲਲਕਾਰਿਆ। ਉਨ੍ਹਾਂ ਨੇ ਬਹਾਦਰਾਂ ਵਾਂਗ ਕੰਮ ਕੀਤਾ ਅਤੇ ਫ਼ੈਡਰੇਸ਼ਨ ਦੀ ਰਵਾਨੀ ਨੂੰ ਤਾਕਤ ਦਿੱਤੀ। ਸਿਰਦਾਰ ਭਾਨ ਸਿੰਘ ਫ਼ੈਡਰੇਸ਼ਨ ਦੇ ਇਕ ਵੱਡੇ ਥੰਮ ਸਨ।

ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦਾ ਪੰਜਵਾਂ ਇਜਲਾਸ ੧੩ ਜਨਵਰੀ ੧੯੫੪ ਦੇ ਦਿਨ ਲੁਧਿਆਣਾ ਵਿਖੇ ਹੋਇਆ। ਇਸ ਵਿਚ ਸਤਿਬੀਰ ਸਿੰਘ ਨੂੰ ਪ੍ਰਧਾਨ ਚੁਣਿਆ ਗਿਆ। ਇਹ ਪ੍ਰਧਾਨਗੀ ੩੧ ਨਵੰਬਰ ੧੯੫੪ ਤਕ ਰਹੀ। ਆਪ ਦੇ ਵੱਡੇ ਭਰਾ ਸ. ਇੰਦਰਪਾਲ ਸਿੰਘ ਫ਼ੈਡਰੇਸ਼ਨ ਦੇ ਮੁਢਲੇ ਬਾਗ਼ਬਾਨਾਂ ਵਿੱਚੋਂ ਇਕ ਸਨ। ਸ. ਸਤਿਬੀਰ ਸਿੰਘ ਖਾਲਸਾ ਕਾਲਜ ਅੰਮ੍ਰਿਤਸਰ ਵਿਚ ਪ੍ਰਿੰਸੀਪਲ ਜੋਧ ਸਿੰਘ ਦੇ ਸਟੂਡੈਂਟ

ਸਨ। "ਪੰਜਾਬੀ ਸੂਬਾ ਜ਼ਿੰਦਾਬਾਦ" ਮੋਰਚਾ (੧੯੫੫) ਵਿਚ ਆਪ ਨੂੰ ੪ ਜੁਲਾਈ ੧੯੫੫ ਦੇ ਦਿਨ ਗ੍ਰਿਫ਼ਤਾਰ ਕੀਤਾ ਗਿਆ ਅਤੇ ਢਾਈ ਮਹੀਨੇ ਫਿਰੋਜ਼ਪੁਰ ਜੇਲ੍ਹ ਵਿਚ ਰੱਖਿਆ ਗਿਆ। ਸਤਾਰਾਂ ਜਨਵਰੀ ੧੯੬੦ ਦੇ ਦਿਨ ਆਪ ਜਲੰਧਰ ਸ਼ਹਿਰ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਚੁਣੇ ਗਏ।

੧੯੬੦-੬੧ ਦੇ ਪੰਜਾਬੀ ਸੂਬਾ ਮੋਰਚੇ ਵੇਲੇ ਆਪ ਦਾ ਸਿਆਸੀ ਨਜ਼ਰੀਆ ਥੋੜ੍ਹਾ ਢਾਹ ਲਾਉਣ ਵਾਲਾ ਸੀ। ਇਸ ਦੇ ਬਾਵਜੂਦ ਫ਼ੈਡਰੇਸ਼ਨ ਦੇ ਕੈਂਪਾਂ ਵਿਚ ਉਨ੍ਹਾਂ ਨੂੰ ਲੈਕਚਰ ਕਰਨ ਵਾਸਤੇ ਬੁਲਾਇਆ ਜਾਂਦਾ ਰਿਹਾ। ਫਤਹਿ ਸਿੰਘ ਨਾਲ ਨੇੜ੍ਹਤਾ ਹੋਣ ਕਰ ਕੇ ਉਨ੍ਹਾਂ ਨੂੰ ਧਰਮ ਪ੍ਰਚਾਰ ਕਮੇਟੀ ਦਾ ਪ੍ਰਧਾਨ ਬਣਾਇਆ ਗਿਆ। ਪਿਛਲੇ ੩੦ ਸਾਲ ਵਿਚ ਧਰਮ ਪ੍ਰਚਾਰ ਕਮੇਟੀ ਦਾ ਰੋਲ ਸਿੱਖ ਪ੍ਰਚਾਰ ਵਿਚ ਨਾ ਹੋਣ ਦੇ ਬਰਾਬਰ ਹੈ।

੧੯੫੪ ਦੇ ਅਖ਼ੀਰਲੇ ਦਿਨਾਂ ਵਿਚ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਨੇ ਇਕ ਅਜਿਹਾ ਅਹਿਮ ਕਾਰਨਾਮਾ ਸਰ-ਅੰਜਾਮ ਦੇ ਕੇ ਪੰਥ ਦੀ ਕੀਮਤੀ ਸੇਵਾ ਕੀਤੀ। ਭੁੱਲੇ ਵਿਸਰੇ ਤੇ ਚਿਰੀ-ਵਿਛੁੰਨੇ ਸਹਿਜਧਾਰੀ ਸਿੱਖਾਂ ਨੂੰ ਆਪਣੇ ਕਲਾਵੇ ਵਿਚ ਲੈ ਕੇ ਪੰਥਕ ਕਾਫਲੇ ਦਾ ਅੰਗ ਬਣਾ ਦਿੱਤਾ। ੩੧ ਨਵੰਬਰ ੧੯੫੪ ਨੂੰ ਭਾਈ ਹਰਬੰਸ ਲਾਲ ਨੂੰ ਫ਼ੈਡਰੇਸ਼ਨ ਦਾ ਪ੍ਰਧਾਨ ਚੁਣਿਆ ਗਿਆ। ਉਹ ਇਸ ਸੇਵਾ 'ਤੇ ੨੬ ਨਵੰਬਰ ੧੯੫੫ ਤਕ ਰਹੇ। ਉਨ੍ਹਾਂ ਨੇ ਅੰਮ੍ਰਿਤਸਰ ਮੈਡੀਕਲ ਕਾਲਜ ਤੋਂ ਫ਼ਾਰਮੇਸੀ ਦਾ ਡਿਪਲੋਮਾ ਹਾਸਿਲ ਕੀਤਾ ਅਤੇ ਮਸ਼ਹੂਰ ਫ਼ਰਮ "ਪਾਰਕ ਡੇਵੀਸ ਐਂਡ ਕੰਪਨੀ" 'ਚ ਲੱਗ ਕੇ ਬੰਬਈ ਚਲੇ ਗਏ। ਉਥੇ ਵੀ ਉਹ ਸੇਵਾ ਕਰਦੇ ਰਹੇ ਅਤੇ ਫ਼ੈਡਰੇਸ਼ਨ ਦਾ ਜਰਨਲ "ਸਿੱਖ ਸਟੂਡੈਂਟਸ ਬੁਲਿਟਨ" ਵੀ ਛਾਪਦੇ ਰਹੇ। ਇਸ ਬੁਲਿਟਨ ਰਾਹੀਂ ਫ਼ੈਡਰੇਸ਼ਨ ਦਾ ਪ੍ਰਚਾਰ ਦੂਰ-ਦਰਾਜ਼ ਜੂਹਾਂ ਤਕ ਫੈਲਦਾ ਰਿਹਾ। ਇਸੇ ਬੁਲਿਟਨ ਰਾਹੀਂ ਫ਼ੈਡਰੇਸ਼ਨ ਦੀਆਂ ਸਾਰੀਆਂ ਯੂਨਿਟਾਂ ਦਾ ਰਾਬਤਾ ਕਾਇਮ ਹੁੰਦਾ ਰਿਹਾ। ਉਨ੍ਹਾਂ ਨੇ ਅੰਬਾਲੇ ਵਿਚ ਪ੍ਰੋਫੈਸਰ ਓ. ਪੀ. ਕੋਹਲੀ ਤੋਂ ਸਿੱਖ ਧਰਮ ਦੇ ਮੁਢਲੇ ਅਸੂਲਾਂ ਅਤੇ ਫ਼ਲਸਫ਼ੇ ਬਾਰੇ ਵਾਕਫ਼ੀ ਲਈ ਸੀ। ਅੱਜ ਕਲ੍ਹ ਆਪ ਅਮਰੀਕਾ ਵਿਚ ਰਹਿ ਰਹੇ ਹਨ ਅਤੇ ਗੁਰਮਤਿ ਦੀ ਸੇਵਾ ਵੀ ਕਰ ਰਹੇ ਹਨ। ਫ਼ੈਡਰੇਸ਼ਨ ਦੇ ਸਹਿਜਧਾਰੀ ਵਿੰਗ ਵਜੋਂ ਉਨ੍ਹਾਂ ਦੀਆਂ ਸੇਵਾਵਾਂ ਤਵਾਰੀਖ਼ੀ ਆਖੀਆਂ ਜਾ ਸਕਦੀਆਂ ਹਨ। ਉਨ੍ਹਾਂ ਦੀ ਸਰਪ੍ਰਸਤੀ ਨੇ ਫ਼ੈਡਰੇਸ਼ਨ ਦੀ ਸੈਕੂਲਰ ਹੋਂਦ ਨੂੰ ਜ਼ਾਹਿਰ ਕੀਤਾ। ਇਕ ਘਾਟਾ ਉਨ੍ਹਾਂ ਦੇ ਬੰਬਈ ਜਾਣ ਦਾ ਇਹ ਜ਼ਰੂਰ ਪਿਆ ਕਿ ਪੰਜਾਬ ਵਿਚ ਫ਼ੈਡਰੇਸ਼ਨ ਦੇ ਯੂਨਿਟ ਸੁਸਤ ਅਤੇ ਸਿੱਥਲ ਹਾਲਤ ਵਿਚ ਹੋ ਗਏ।

ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦਾ ਸਤਵਾਂ ਇਜਲਾਸ ੨੬ ਨਵੰਬਰ ੧੯੫੫ ਦੇ ਦਿਨ ਜਲੰਧਰ ਵਿਚ ਹੋਇਆ। ਇਸ ਵਿਚ ਪ੍ਰੋ: ਭਰਪੂਰ ਸਿੰਘ ਨੂੰ ਪ੍ਰਧਾਨ ਚੁਣਿਆ ਗਿਆ। ਭਾਈ ਹਰਬੰਸ ਲਾਲ ਦੇ ਬੰਬਈ ਜਾਣ ਨਾਲ ਫ਼ੈਡਰੇਸ਼ਨ ਦੇ ਪੰਜਾਬ ਵਿਚਲੇ ਜੋ ਯੂਨਿਟ ਸੁਸਤ ਹੋ ਗਏ ਸਨ ਸ. ਭਰਪੂਰ ਸਿੰਘ ਨੇ ਉਨ੍ਹਾਂ ਨੂੰ ਤੇਜ਼ੀ ਨਾਲ ਮੁੜ ਜਵਾਨ ਕੀਤਾ। ਉਨ੍ਹਾਂ ਦੀ ਪ੍ਰਧਾਨਗੀ ਵੇਲੇ ਖਾਲਸਾ ਕਾਲਜ ਅੰਮ੍ਰਿਤਸਰ ਵਿਚ

ਇਕ ਬਹੁਤ ਵੱਡਾ ਅੰਮ੍ਰਿਤ ਪ੍ਰਚਾਰ ਹੋਇਆ। ਇਸ ਵਿਚ ੨੦੦ ਦੇ ਕਰੀਬ ਨੌਜਵਾਨ ਸਿੱਖਾਂ ਨੇ ਅੰਮ੍ਰਿਤ ਛਕਿਆ। ਇਸ ਉਦਮ ਨੇ ਨੌਜਵਾਨਾਂ ਨੂੰ ਤਿਆਰ-ਬਰ-ਤਿਆਰ ਰਹਿਣ ਦਾ ਉਤਸ਼ਾਹ ਦਿੱਤਾ ਅਤੇ ਫ਼ੈਡਰੇਸ਼ਨ ਨੂੰ ਪੰਥਕ ਵਹਾਅ ਦੀ ਰੌਅ ਵਿਚ ਤੋਰਿਆ।

ਸ. ਭਰਪੂਰ ਸਿੰਘ ਦੇ ਵੇਲੇ ਹੀ ਗੁਰੂ ਸਰ ਸੁਧਾਰ ਵਿਖੇ ੧੨-੧੩ ਮਈ ੧੯੫੭ ਨੂੰ ਇਕ ਵੱਡਾ ਸਮਾਗਮ ਕੀਤਾ ਗਿਆ। ਇਸ ਸਮਾਗਮ ਵਿਚ ਕੌਮੀ ਨਿਸ਼ਾਨੇ ਬਾਰੇ ਇਕ ਮਤਾ ਪਾਸ ਕੀਤਾ ਗਿਆ। ਮਤੇ ਦੇ ਲਫ਼ਜ਼ ਇੰਞ ਸਨ—

"ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੇ ਵਰਕਰਾਂ ਅਤੇ ਐਗਜ਼ੈਕਟਿਵ ਮੈਂਬਰਾਂ ਦੀ ਇਹ ਕਨਵੈਨਸ਼ਨ ਵਾਰ-ਵਾਰ ਇਹ ਗੱਲ ਦੁਹਰਾ ਚੁੱਕੀ ਹੈ ਤੇ ਇਸ ਦਾ ਅਟੱਲ ਯਕੀਨ ਹੈ ਕਿ ਸਿੱਖ ਕਿਸੇ ਵੀ ਸੂਰਤ ਵਿਚ ਆਪਣੇ ਨਿਵੇਕਲੇ ਅੱਡ ਸਿਆਸੀ ਵਜੂਦ ਨੂੰ ਮਹਿਫ਼ੂਜ ਰੱਖਣ, ਤਾਂ ਜੋ ਅਕਲੀਅਤ ਹੋਣ ਕਰ ਕੇ ਸਿੱਖ ਆਪਣੀਆਂ ਖ਼ਾਹਿਸ਼ਾਂ ਰਾਹੀਂ ਜ਼ਿੰਦਗੀ ਬਸਰ ਕਰ ਸਕਣ।" [ਅਨੰਦਪੁਰ ਸਾਹਿਬ ਦੇ ਮਤਾ (੧੯੭੩) ਵਿਚ ਇਨ੍ਹਾਂ ਲਫ਼ਜ਼ਾਂ ਦੀ ਆਵਾਜ਼ ਗੂੰਜਦੀ ਸੁਣਾਈ ਦੇਂਦੀ ਹੈ।]

ਇਸ ਸਮਾਗਮ ਵਿਚ ਸੈਂਕੜੇ ਸਿੱਖ ਸਟੂਡੈਂਟਸ ਨੇ ਹਿੱਸਾ ਲਿਆ ਅਤੇ ਕੌਮ ਦੇ ਸਿਆਸੀ ਨਜ਼ਰੀਏ ਬਾਰੇ ਵਾਕਿਫ਼ ਹੋਏ।

ਫ਼ੈਡਰੇਸ਼ਨ ਦਾ ਸਤਵਾਂ ਸਾਲਾਨਾ ਟਰੇਨਿੰਗ ਕੈਂਪ ੧੪ ਤੋਂ ੨੩ ਜੁਲਾਈ ੧੯੫੭ ਤਕ ਗੁਰਦੁਆਰਾ ਬਾਲਾ ਸਾਹਿਬ ਦਿੱਲੀ ਵਿਖੇ ਲਾਇਆ ਗਿਆ। ਇਸ ਕੈਂਪ ਨੂੰ ਸਿਰਦਾਰ ਭਾਨ ਸਿੰਘ ਜੀ ਦੇ ਲੈਕਚਰ ਨਾਲ ਸ਼ੁਰੂ ਕੀਤਾ ਗਿਆ। ਇਸ ਵਿਚ ਚੋਖੀ ਗਿਣਤੀ ਵਿਚ ਸਟੂਡੈਂਟਸ ਸ਼ਾਮਿਲ ਹੋਏ ਅਤੇ ਨਵੀਆਂ ਯੂਨਿਟਾਂ ਕਾਇਮ ਕਰਨ ਦੀ ਤਰਕੀਬ ਤਿਆਰ ਕੀਤੀ ਗਈ। ਇਸ ਕੈਂਪ ਵਿਚ ਸਿੱਖ ਵਿਦਵਾਨਾਂ ਤੋਂ ਇਲਾਵਾ ਸ. ਅਮਰ ਸਿੰਘ ਅੰਬਾਲਵੀ ਅਤੇ ਪ੍ਰੋ: ਸਤਿਬੀਰ ਸਿੰਘ ਵੀ ਪਹੁੰਚੇ।

ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦਾ ਨੌਵਾਂ ਜਨਰਲ ਇਜਲਾਸ ੧੮ ਜਨਵਰੀ ੧੯੫੯ ਨੂੰ ਜਲੰਧਰ ਵਿਚ ਹੋਇਆ। ਇਸ ਇਜਲਾਸ ਦਾ ਆਗਾਜ਼ ਸ. ਹਰਦਿੱਤ ਸਿੰਘ ਮਲਿਕ ਨੇ ਅਤੇ ਪ੍ਰਧਾਨਗੀ ਸ. ਅਮਰ ਸਿੰਘ ਅੰਬਾਲਵੀ ਨੇ ਕੀਤੀ। ਇਸ ਇਜਲਾਸ ਵਿਚ ਸ. ਜਸਵੰਤ ਸਿੰਘ ਫੁੱਲ ਨੂੰ ਪ੍ਰਧਾਨ ਚੁਣਿਆ ਗਿਆ। ਉਹ ਇਸ ਸੇਵਾ 'ਤੇ ੫ ਨਵੰਬਰ ੧੯੫੯ ਤਕ ਰਹੇ। ਸ. ਜਸਵੰਤ ਸਿੰਘ ੧੯੫੩-੫੪ ਵਿਚ ਖਾਲਸਾ ਕਾਲਿਜ ਅੰਮ੍ਰਿਤਸਰ ਦੀ ਯੂਨਿਟ ਦੇ ਪ੍ਰਧਾਨ ਰਹਿ ਚੁੱਕੇ ਸਨ। ਉਹ ਫ਼ੈਡਰੇਸ਼ਨ ਦੀ ਸਿਆਸੀ ਘਾੜਤ ਦੀ ਨਿਸ਼ਾਨਦੇਹੀ, ਵਿਰਸੇ ਵਿਚ ਮਿਲੀ ਖਾਸੀਅਤ ਅਤੇ ਅੱਡ ਵਜੂਦ ਨੂੰ ਕਾਇਮ ਰੱਖਣ ਵਾਸਤੇ ਲੰਮੀ ਜਦੋ-ਜਹਿਦ ਕਰਦੇ ਰਹੇ।

ਇਸ ਇਜਲਾਸ ਦਾ ਇਕ ਅਹਿਮ ਪਹਿਲੂ ਇਹ ਸੀ ਕਿ ਭਾਈ ਹਰਬੰਸ ਲਾਲ ਤੋਂ ਛੁੱਟ, ਫ਼ੈਡਰੇਸ਼ਨ ਦੇ ਸਾਰੇ ਸਾਬਕ ਪ੍ਰਧਾਨ ਇਸ ਵਿਚ ਸ਼ਾਮਿਲ ਹੋਏ।

ਇਸ ਇਜਲਾਸ ਵਿਚ ਮਤਾ ਪਾਸ ਕੀਤਾ ਗਿਆ ਕਿ "ਸਿੱਖਾਂ ਵਿਚ ਧਰਮ ਅਤੇ ਸਿਆਸਤ ਕਦੀ ਵੱਖ ਨਹੀਂ ਹੋ ਸਕਦੇ। ਰਿਜਨਲ ਫਾਰਮੂਲਾ ਸਿੱਖ ਮਸਲੇ ਦਾ

ਕੋਈ ਹੱਲ ਨਹੀਂ।" ਧਰਮ ਤੇ ਸਿਆਸਤ ਬਾਰੇ ਡਾਕਟਰ ਮੁਹੰਮਦ ਇਕਬਾਲ ਦੇ ਅਲਫ਼ਾਜ਼ ਹਨ—

ਕੌਮ ਕੇ ਲੀਏ ਮੌਤ ਹੈ ਮਰਕਜ਼ ਸੇ ਜੁਦਾਈ।
ਹੋ ਸਾਹਿਬਿ-ਮਰਕਜ਼ ਖ਼ੁਦੀ ਤੋਂ ਕਯਾ ਹੈ ਖ਼ੁਦਾਈ।

ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦਾ ਅਠਵਾਂ ਟਰੇਨਿੰਗ ਕੈਂਪ ਬੰਗਾ (ਜਲੰਧਰ) ਵਿਖੇ ੧੩ ਤੋਂ ੧੬ ਜੁਲਾਈ ੧੯੫੮ ਨੂੰ ਲਾਇਆ ਗਿਆ। ਇਸ ਕੈਂਪ ਵਿਚ ਬਹੁਤ ਸਾਰੇ ਸਿੱਖ ਵਿਦਵਾਨਾਂ ਨੇ ਸ਼ਿਰਕਤ ਕੀਤੀ। ਇਸ ਦੀ ਪ੍ਰਧਾਨਗੀ ਸ. ਜਸਵੰਤ ਸਿੰਘ ਫੂਲ ਨੇ ਕੀਤੀ।

ਫ਼ੈਡਰੇਸ਼ਨ ਦਾ ਨੌਵਾਂ ਟਰੇਨਿੰਗ ਕੈਂਪ ੨੪ ਮਈ ੧੯੫੯ ਨੂੰ ਦਿੱਲੀ ਵਿਚ ਲਾਇਆ ਗਿਆ। ਇਹ ਕੈਂਪ ਵੀ ਬਾਕੀ ਕੈਂਪਾਂ ਵਾਂਗ ਸਿੱਖ ਸਟੂਡੈਂਟਸ ਵਾਸਤੇ ਚੋਖਾ ਲਾਹੇਵੰਦ ਸੀ।

ਫ਼ੈਡਰੇਸ਼ਨ ਦਾ ਅਗਲਾ ਇਜਲਾਸ ੧ ਫਰਵਰੀ ੧੯੫੯ ਦੇ ਦਿਨ ਅੰਮ੍ਰਿਤਸਰ ਵਿਚ ਹੋਇਆ। ਇਸ ਇਜਲਾਸ ਵਿਚ ਇਕ ਕਮੇਟੀ ਬਣਾਈ ਗਈ ਜਿਸ ਨੇ ਅਗਲੇ ਪ੍ਰਧਾਨ ਦੀ ਚੋਣ ਕਰਨੀ ਸੀ। ਕਮੇਟੀ ਦਾ ਕੋਆਰਡੀਨੇਟਰ ਸ. ਅਮਰ ਸਿੰਘ ਅੰਬਾਲਵੀ ਨੂੰ ਬਣਾਇਆ ਗਿਆ। ਸ. ਅਮਰ ਸਿੰਘ ਨੇ ਇਸੇ ਇਜਲਾਸ ਵਿਚ ਸ. ਜਸਵੰਤ ਸਿੰਘ ਫੁੱਲ ਨੂੰ ਹੀ ਮੁੜ ਪ੍ਰਧਾਨ ਥਾਪ ਦਿੱਤਾ।

ਸ. ਫੁੱਲ ਦੇ ਦੋਬਾਰਾ ਪ੍ਰਧਾਨ ਥਾਪੇ ਜਾਣ ਨਾਲ ਫ਼ੈਡਰੇਸ਼ਨ ਵਿਚ ਦਰਾੜ ਆ ਗਈ ਅਤੇ ਜਥੇਬੰਦੀ ਆਰਜ਼ੀ ਤੌਰ 'ਤੇ ਦੋ ਧੜਿਆਂ ਵਿਚ ਵੰਡੀ ਗਈ। ਸ. ਅਮਰ ਸਿੰਘ ਨੇ ਸ. ਫੁੱਲ ਨੂੰ ਪ੍ਰਧਾਨ ਥਾਪ ਦਿੱਤਾ। ਦੂਜੇ ਪਾਸੇ ਸ. ਸਰੂਪ ਸਿੰਘ ਨੇ ਸ. ਪਰਦੁਮਣ ਸਿੰਘ ਆਜ਼ਾਦ (ਜੰਮੂ) ਨੂੰ ਪ੍ਰਧਾਨ ਥਾਪ ਦਿੱਤਾ। ਸਾਰਾ ਸਾਲ ਦੋ ਪ੍ਰਧਾਨ ਚਲਦੇ ਰਹੇ।

ਫ਼ੈਡਰੇਸ਼ਨ ਦਾ ਯਾਰ੍ਹਵਾਂ ਇਜਲਾਸ ੪ ਨਵੰਬਰ ੧੯੫੯ ਨੂੰ ਲੁਧਿਆਣੇ ਵਿਖੇ ਹੋਇਆ। ਇਸ ਵਿਚ ਸ. ਸੁਰਜੀਤ ਸਿੰਘ ਮਿਨਹਾਸ ਨੂੰ ਪ੍ਰਧਾਨ ਚੁਣ ਲਿਆ ਗਿਆ। ਪ੍ਰਧਾਨਗੀ ਵਾਸਤੇ ਨਾਂ ਸ. ਜਸਵੰਤ ਸਿੰਘ ਫੁੱਲ ਨੇ ਪੇਸ਼ ਕੀਤਾ ਅਤੇ ਚੋਣ ਦਾ ਰਸਮੀ ਐਲਾਨ ਸੈਸ਼ਨ ਦੇ ਪ੍ਰਧਾਨ ਡਾਕਟਰ ਭਗਤ ਸਿੰਘ ਨੇ ਕੀਤਾ। ਇਸ ਸਮਾਗਮ ਵਿਚ ਸਿਆਸੀ ਤੇ ਧਾਰਮਿਕ ਕਾਨਫ਼ਰੰਸਾਂ ਦੇ ਨਾਲ-ਨਾਲ ਇਕ ਕਵੀ ਦਰਬਾਰ ਵੀ ਕੀਤਾ ਗਿਆ। ਸ. ਸੁਰਜੀਤ ਸਿੰਘ ਪੰਜਾਬੀ ਸੂਬਾ ਮੋਰਚਾ ਵਿਚ ੧੪ ਅਗਸਤ ੧੯੬੦ ਤੋਂ ੧੬ ਜਨਵਰੀ ੧੯੬੧ ਤਕ ਅੰਮ੍ਰਿਤਸਰ ਜੇਲ੍ਹ ਵਿਚ ਕੈਦ ਰਹੇ। ਪੰਜਾਬੀ ਸੂਬਾ ਮੋਰਚਾ ਲੱਗਾ ਹੋਣ ਕਰ ਕੇ ਸੈਂਕੜੇ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੇ ਘੇਰੇ ਵਿਚ ਆਏ। ਇਸੇ ਦੌਰਾਨ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਬੁਲਿਟਨ ਦੁਬਾਰਾ ਜਾਰੀ ਕੀਤਾ ਗਿਆ।

ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦਾ ਬਾਰ੍ਹਵਾਂ ਸਾਲਾਨਾ ਇਜਲਾਸ ਜਲੰਧਰ ਵਿਖੇ ੨-੩ ਫਰਵਰੀ ੧੯੬੩ ਨੂੰ ਹੋਇਆ। ਇਸ ਵਾਰ ਫ਼ੈਡਰੇਸ਼ਨ ਫੇਰ ਦੋ-ਫਾੜ ਹੋ ਗਈ। ਇਕ ਧੜੇ ਨੇ ਸ. ਮੱਖਣ ਸਿੰਘ ਨੂੰ ਅਤੇ ਦੂਜੇ ਧੜੇ ਨੇ ਪ੍ਰੋ: ਅਮਰੀਕ ਸਿੰਘ ਨੂੰ ਪ੍ਰਧਾਨ

ਚੁਣ ਲਿਆ। ਸ. ਮੱਖਣ ਸਿੰਘ ਮਗਰੋਂ ਪੰਜਾਬ ਐਂਡ ਸਿੰਧ ਬੈਂਕ 'ਚ ਆਫ਼ੀਸਰ ਰਹੇ। ਪ੍ਰੋ: ਅਮਰੀਕ ਸਿੰਘ ਖ਼ਾਲਸਾ ਕਾਲਜ ਜਲੰਧਰ ਦੇ ਲੈਕਚਰਾਰ ਅਤੇ ਮਗਰੋਂ ਪੰਜਾਬੀ ਮਹਿਕਮੇ ਦੇ ਹੈੱਡ ਰਹੇ। ਪ੍ਰੋ. ਅਮਰੀਕ ਸਿੰਘ ਫ਼ੈਡਰੇਸ਼ਨ ਦੇ ਵਿਹੜੇ ਵਿਚ ਬਹੁਤੀ ਦੇਰ ਮਹਿਕ ਨਾ ਖਿਲਾਰ ਸਕੇ। ਸ. ਮੱਖਣ ਸਿੰਘ ਪੰਜ ਸਾਲ ਤਕ 'ਪ੍ਰਧਾਨ' ਬਣੇ ਰਹੇ। ਇਸ ਵੇਲੇ ਦੌਰਾਨ ਸਿੱਖ ਸਿਆਸਤ ਵਿਚ ਧੜੇਬੰਦੀ ਦੀ ਵਜਹ ਕਰ ਕੇ ਪੰਥ ਮਾਸਟਰ ਤੇ ਸੰਤ ਅਕਾਲੀ ਦਲਾਂ ਵਿਚ ਵੰਡਿਆ ਗਿਆ। ਫ਼ੈਡਰੇਸ਼ਨ ਸਿਰਫ਼ ਕਾਗ਼ਜ਼ਾਂ ਵਿਚ ਹੀ ਜ਼ਿੰਦਾ ਰਹੀ। ਨੌਜਵਾਨਾਂ ਦੀ ਬੇਦਿਲੀ ਅਤੇ ਧਰਮ ਪ੍ਰਚਾਰ ਦੀ ਕਮੀ ਕਰ ਕੇ ਸਿੱਖ ਸਟੂਡੈਂਟਸ ਪੰਥ ਦੇ ਵਹਾਅ ਤੋਂ ਦੂਰ ਜਿਹੇ ਹੋ ਗਏ। ਸੰਨ ੧੯੬੭ ਵਿਚ ਪੰਜਾਬ ਵਿਚ ਅਕਾਲੀਆਂ ਅਤੇ ਹੋਰ ਪਾਰਟੀਆਂ ਨੇ ਮਿਲ ਕੇ ਸਰਕਾਰ ਬਣਾਈ। ੨੨ ਨਵੰਬਰ ੧੯੬੭ ਦੇ ਦਿਨ ਪੰਥ ਰਤਨ ਮਾਸਟਰ ਤਾਰਾ ਸਿੰਘ ਜੀ ਚੜ੍ਹਾਈ ਕਰ ਗਏ ਅਤੇ ਏਸੇ ਦਿਨ ਗੁਰਨਾਮ ਸਿੰਘ ਵਜ਼ਾਰਤ ਵੀ ਟੁੱਟ ਗਈ। ਸ. ਲਛਮਣ ਸਿੰਘ ਗਿੱਲ ਨੇ ਵੀ ਇਕ ਸਾਲ ਚੀਫ਼ ਮਨਿਸਟਰੀ ਕੀਤੀ ਪਰ ੧੯੬੮ ਵਿਚ ਜਦੋਂ ਦੋਹਾਂ ਅਕਾਲੀ ਦਲਾਂ ਵਿਚ ਏਕਤਾ ਦੀਆਂ ਕੋਸ਼ਿਸ਼ਾਂ ਸਰ ਅੰਜਾਮ ਹੋਣ 'ਤੇ ਆ ਗਈਆਂ ਤਾਂ ਫ਼ੈਡਰੇਸ਼ਨ ਵਿਚ ਵੀ ਹਿਲਜੁਲ ਸ਼ੁਰੂ ਹੋਈ।

੧੮ ਫਰਵਰੀ ੧੯੬੮ ਦੇ ਦਿਨ ਪੰਚਾਇਤ ਭਵਨ ਚੰਡੀਗੜ੍ਹ ਵਿਚ ਸਿੱਖ ਸਟੂਡੈਂਟਸ ਦਾ ਇਕ ਚੋਖਾ ਵੱਡਾ ਇਕੱਠ ਹੋਇਆ। ਇਸ ਇਕੱਠ ਵਿਚ ਪ੍ਰੋ: ਸੁਰਜੀਤ ਸਿੰਘ ਸੰਧੂ (ਲੈਕਚਰਾਰ ਪੋਲੀਟੀਕਲ ਸਾਇੰਸ, ਖਾਲਸਾ ਕਾਲਜ ਜਲੰਧਰ) ਨੂੰ ਪ੍ਰਧਾਨ ਚੁਣਿਆ ਗਿਆ।

੨੩ ਅਗਸਤ ੧੯੬੮ ਦੇ ਦਿਨ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ 'ਚ (ਹਿੰਦੂ ਆਗੂ) ਗਾਂਧੀ ਦੇ ਨਾਂ 'ਤੇ ਬਣੇ ਹਾਲ "ਗਾਂਧੀ ਭਵਨ" ਦੇ ਬਾਹਰ ਸਿੱਖ ਆਲਮ ਸਿਰਦਾਰ ਕਪੂਰ ਸਿੰਘ ਨੇ ਫ਼ੈਡਰੇਸ਼ਨ ਦੇ ਵਰਕਰਾਂ ਨੂੰ ਮੁਖ਼ਾਤਿਬ ਹੁੰਦਿਆਂ ਕੌਮ ਦੀ ਮਤਵਾਲੀ ਜਵਾਨੀ ਨੂੰ ਚੌਕਸ ਕੀਤਾ ਅਤੇ ਸਿੱਖਾਂ ਨੂੰ ਕੀਟ ਮੰਨਣ ਵਾਲਿਆਂ ਨੂੰ ਖ਼ਬਰਦਾਰ ਕੀਤਾ। ਸਿਰਦਾਰ ਕਪੂਰ ਸਿੰਘ ਦਾ ਲੈਕਚਰ "Sikh Situation after the death of Master Tara Singh" (ਮਾਸਟਰ ਤਾਰਾ ਸਿੰਘ ਜੀ ਦੇ ਟੁਰ ਜਾਣ ਪਿੱਛੋਂ ਸਿੱਖ ਕੌਮ ਦੀ ਹਾਲਤ) ਚੋਖੀ ਤਾਦਾਦ ਵਿਚ ਛਾਪ ਕੇ ਵੰਡਿਆ ਗਿਆ।

ਪ੍ਰੋ: ਸੁਰਜੀਤ ਸਿੰਘ ਸੰਧੂ ਕੁਝ ਹੀ ਮਹੀਨੇ ਸੇਵਾ ਕਰ ਸਕੇ ਅਤੇ ਭਰ ਜਵਾਨੀ ਵਿਚ ਹੀ ਵਾਹਿਗੁਰੂ ਨੂੰ ਪਿਆਰੇ ਹੋ ਗਏ। ਉਨ੍ਹਾਂ ਦੀ ਜਗ੍ਹਾ ਸ. ਜਸਵੰਤ ਸਿੰਘ ਮਾਨ ਨੂੰ ੧੮ ਦਸੰਬਰ ੧੯੬੮ ਨੂੰ ਕਾਇਮ-ਮੁਕਾਮ ਪ੍ਰਧਾਨ ਥਾਪਿਆ ਗਿਆ।

੨੦ ਜੁਲਾਈ ੧੯੬੯ ਨੂੰ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦਾ ਇਜਲਾਸ ਮਾਸਟਰ ਤਾਰਾ ਸਿੰਘ ਮੈਮੋਰੀਅਲ ਕਾਲਜ ਲੁਧਿਆਣਾ ਵਿਖੇ ਹੋਇਆ। ਇਸ ਦੀ ਪ੍ਰਧਾਨਗੀ ਸ. ਭਰਪੂਰ ਸਿੰਘ ਨੇ ਕੀਤੀ। ਸ. ਹਰਜਿੰਦਰ ਸਿੰਘ ਦਿਲਗੀਰ ਨੇ ਸ. ਜਸਵੰਤ ਸਿੰਘ ਮਾਨ ਦਾ ਨਾਂ ਪ੍ਰਧਾਨਗੀ ਵਾਸਤੇ ਪੇਸ਼ ਕੀਤਾ। ਸ. ਮਾਨ ਦੀ ਐਗਜ਼ੈਕਟਿਵ ਵਿਚ ਪ੍ਰੋ: ਹਰਜੀਤ ਸਿੰਘ ਸੰਧੂ (ਲੈਕਚਰਾਰ ਡਰੋਲੀ ਕਲਾਂ), ਸ. ਗੁਰਬਚਨ ਸਿੰਘ ਕਲਸੀ

ਤੇ ਸ. ਹਰਜਿੰਦਰ ਸਿੰਘ ਦਿਲਗੀਰ ਵੀ ਸ਼ਾਮਲ ਸਨ।

੧੯੬੯ ਵਿਚ ਜਥੇਦਾਰ ਦਰਸ਼ਨ ਸਿੰਘ ਫੇਰੂਮਾਨ ਨੇ ਮਰਨ ਵਰਤ ਰੱਖਿਆ। ਸਿੱਖ ਸਟੂਡੈਂਟਸ ਫ਼ੈਡਰੇਸ਼ਨ ਨੇ ਇਸ ਮੌਕੇ 'ਤੇ ਅਹਿਮ ਰੋਲ ਅਦਾ ਕੀਤਾ। ਸਾਰੇ ਸਿੱਖ ਹੋਮਲੈਂਡ ਵਿਚ ਇਸ਼ਤਿਹਾਰ ਅਤੇ ਹੋਰ ਪ੍ਰਚਾਰ ਦਾ ਤੂਫ਼ਾਨ ਲਿਆਉਣ ਦਾ ਸਿਹਰਾ ਸ. ਜਸਵੰਤ ਸਿੰਘ ਮਾਨ, ਸ. ਗੁਰਬਚਨ ਸਿੰਘ ਕਲਸੀ, ਸ. ਹਰਜਿੰਦਰ ਸਿੰਘ ਦਿਲਗੀਰ ਅਤੇ ਫ਼ੈਡਰੇਸ਼ਨ ਦੀ ਸਮੁੱਚੀ ਲੀਡਰਸ਼ਿਪ ਨੂੰ ਜਾਂਦਾ ਹੈ।

ਸ. ਮਾਨ ਤੋਂ ਮਗਰੋਂ ਸ. ਜਸਵੰਤ ਸਿੰਘ ਗਰੇਵਾਲ ਨੇ ਪ੍ਰਧਾਨਗੀ ਸੰਭਾਲੀ। ਦੂਜੇ ਪਾਸੇ ਬੀਰ ਦਵਿੰਦਰ ਸਿੰਘ ਵੀ ਪ੍ਰਧਾਨ ਬਣਿਆ ਰਿਹਾ। ਭਾਵੇਂ ਧੜੇਬੰਦੀ ਦਾ ਬੋਲਬਾਲਾ ਵਧੇਰੇ ਸੀ ਪਰ ਇਸ ਵੇਲੇ ਵਿਚ ਫ਼ੈਡਰੇਸ਼ਨ ਨਾਲ ਬਹੁਤ ਵਰਕਰ ਜੁੜਦੇ ਰਹੇ। ਉਂਞ ਸਮੁੱਚੇ ਰੂਪ ਵਿਚ ਜਥੇਬੰਦੀ ਦਾ ਰੋਲ ਨਾ ਹੋਣ ਦੇ ਬਰਾਬਰ ਸੀ।

੧੫ ਅਗਸਤ ੧੯੭੨ ਦੇ ਦਿਨ ਫ਼ੈਡਰੇਸ਼ਨ ਦਾ ਇਜਲਾਸ ਗੁਰਦੁਆਰਾ ਸੈਂਟਰਲ ਟਾਊਨ ਜਲੰਧਰ ਵਿਚ ਹੋਇਆ। ਇਸ ਦਿਨ ਪ੍ਰੋ. ਹਰਜਿੰਦਰ ਸਿੰਘ ਦਿਲਗੀਰ (ਪ੍ਰੋ. ਗੁਰੂ ਨਾਨਕ ਕਾਲਜ ਨਕੋਦਰ) ਨੇ ਤਿਰੰਗਾ ਝੰਡਾ ਪਾੜ ਦਿੱਤਾ। ਇਸ ਕੇਸ ਵਿਚ ਪ੍ਰੋ: ਦਿਲਗੀਰ, ਸ. ਸੁਰਿੰਦਰ ਸਿੰਘ ਹੋਠੀ, ਸ. ਜਸਵੰਤ ਸਿੰਘ ਗਰੇਵਾਲ, ਸ. ਸਰਬਜੀਤ ਸਿੰਘ, ਸ. ਹਰਸਿਮਰਨ ਸਿੰਘ ਨੂੰ ਗ੍ਰਿਫ਼ਤਾਰ ਕੀਤਾ ਗਿਆ। ਇਸ ਜੁਰਮ ਬਦਲੇ ਪ੍ਰੋ. ਹਰਜਿੰਦਰ ਸਿੰਘ ਦਿਲਗੀਰ ਨੂੰ ਬਿਨਾਂ ਚਾਰਜਸ਼ੀਟ ਦਿੱਤੇ ਨੌਕਰੀ ਤੋਂ ਕੱਢ ਦਿੱਤਾ ਗਿਆ। (ਕਾਲਜ ਦੀ ਕਮੇਟੀ ਵਿਚ ਜਥੇਦਾਰ ਪ੍ਰੀਤਮ ਸਿੰਘ ਸ਼ਰੀਂਹ ਤੇ ਸਪੀਕਰ ਦਰਬਾਰਾ ਸਿੰਘ ਮਲਸੀਆਂ ਮੁਖੀ ਸਨ)।

੧੯੭੨ ਤੋਂ ੧੯੭੪ ਤਕ ਦਾ ਫ਼ੈਡਰੇਸ਼ਨ ਦਾ ਵੇਲਾ ਕਾਗ਼ਜ਼ੀ ਜਥੇਬੰਦੀ ਦਾ ਵੇਲਾ ਸੀ। ਫ਼ੈਡਰੇਸ਼ਨ ਦੀਆਂ ਸਰਗਰਮੀਆਂ ਚੰਦ ਕੁ ਵਰਕਰਾਂ ਤਕ ਹੀ ਮਹਿਦੂਦ ਸਨ। ਫ਼ੈਡਰੇਸ਼ਨ ਦੀ ਮੈਂਬਰਸ਼ਿਪ ਨਾ ਹੋਣ ਦੇ ਬਰਾਬਰ ਸੀ ਅਤੇ ਕਾਲੀਆਂ ਬਦਲੀਆਂ ਵਿਚ ਹੀ ਫ਼ੈਡਰੇਸ਼ਨ ਗੁਆਚੀ ਫਿਰਦੀ ਸੀ। ਜਿਸ ਦਾ ਜੀ ਆਇਆ ਉਸ ਨੇ ਫ਼ੈਡਰੇਸ਼ਨ ਦੀ ਪ੍ਰਧਾਨਗੀ ਸੰਭਾਲ ਲਈ। ਇਨ੍ਹਾਂ ਵਿਚ ਸ. ਹਰਸਿਮਰਨ ਸਿੰਘ, ਸ. ਕੁਲਵੰਤ ਸਿੰਘ ਮਾਂਗਟ, ਸ੍ਰੀ ਬਲਵੰਤ ਸਿੰਘ ਰਾਮੂਵਾਲੀਆ, ਪ੍ਰੋ. ਹਰਜਿੰਦਰ ਸਿੰਘ ਦਿਲਗੀਰ, ਸ. ਹਰਵੰਤ ਸਿੰਘ, ਸ. ਜਗਦੀਸ਼ ਸਿੰਘ, ਸ. ਅਮਰੀਕ ਸਿੰਘ ਸ. ਜਗਮੀਤ ਸਿੰਘ ਬਰਾੜ ਦੇ ਨਾਂ ਕਾਬਲੇ-ਜ਼ਿਕਰ ਹਨ।

ਇਸ ਵੇਲੇ ਦੌਰਾਨ ਫ਼ੈਡਰੇਸ਼ਨ ਸਿਰਫ਼ ਮੀਟਿੰਗਾਂ, ਮੁਜ਼ਾਹਰਿਆਂ, ਪੈਂਫਲਟਜ਼, ਕਿਤਾਬਚਿਆਂ, ਪ੍ਰੈਸ ਰਿਲੀਜ਼ ਤਕ ਹੀ ਮਹਿਦੂਦ ਰਹੀ। ਸਕੂਲਾਂ, ਕਾਲਜਾਂ ਵਿਚ ਜਥੇਬੰਦੀ ਦੀ 'ਗਰਾਫ਼ ਲਾਈਨ' ਹੇਠਾਂ ਵੱਲ ਹੀ ਆਉਂਦੀ ਰਹੀ। "ਸਿੱਖ ਸਟੂਡੈਂਟਸ ਬੁਲਿਟਨ" ਨੂੰ ਛਾਪਣ ਦਾ ਕੋਈ ਹੀਲਾ ਨਾ ਕੀਤਾ ਗਿਆ। ਹਾਲਾਂ ਕਿ ਛੋਟੇ ਮੋਟੇ ਰਸਾਲੇ ਜਿਵੇਂ ਤਰਕਸ਼, ਜੈਤੇਗੀ, ਅਕਾਲੀ ਰਿਪੋਰਟਰ (ਮਾਂਗਟ, ਹਰਸਿਮਰਨ ਸਿੰਘ, ਦਿਲਗੀਰ ਵੱਲੋਂ ਤਰਤੀਬ ਵਾਰ) ਛਪਦੇ ਰਹੇ ਅਤੇ ਮਗਰੋਂ ਅਲੋਪ ਹੋ ਗਏ।

ਇਨ੍ਹਾਂ ਸਾਲਾਂ ਵਿਚ ਫ਼ੈਡਰੇਸ਼ਨ ਦੇ ਕਾਰਕੁੰਨ ਹੋਣ ਕਰਕੇ ਸ. ਜਸਵੰਤ ਸਿੰਘ

ਗਰੇਵਾਲ, ਸ. ਰਾਜਿੰਦਰ ਸਿੰਘ, ਸ. ਹਰਵੰਤ ਸਿੰਘ, ਸ. ਜਗਦੀਸ਼ ਸਿੰਘ ਡੇਰਾ ਬੱਸੀ, ਸ. ਸੁਰਿੰਦਰ ਸਿੰਘ ਹੋਠੀ, ਡਾ. ਹਰਜਿੰਦਰ ਸਿੰਘ ਦਿਲਗੀਰ, ਸ. ਇੰਦਰਪਾਲ ਸਿੰਘ ਵਾਲੀਆ, ਸ. ਗੁਰਬਚਨ ਸਿੰਘ ਕਲਸੀ ਵਗੈਰਾ ਫ਼ੈਡਰੇਸ਼ਨਿਸਟਾਂ ਨੂੰ ਪੁਲਿਸ ਤਸ਼ੱਦਦ ਝੱਲਣੇ ਪਏ ।

੭ ਜਨਵਰੀ ੧੯੭੪ ਨੂੰ ਪ੍ਰੋ: ਜਗੀਰ ਸਿੰਘ (ਖਾਲਸਾ ਕਾਲਜ ਅੰਮ੍ਰਿਤਸਰ) ਨੂੰ ਪ੍ਰਧਾਨ ਚੁਣਿਆ ਗਿਆ । ਪ੍ਰੋ. ਜਗੀਰ ਸਿੰਘ ਨੇ ਸਕੂਲਾਂ ਅਤੇ ਕਾਲਜਾਂ ਵਿਚ ਜਥੇਬੰਦੀ ਦਾ ਪਸਾਰਾ ਕੀ ਕਰਨਾ ਸੀ, ਉਹ ਤਾਂ ਖਾਲਸਾ ਕਾਲਜ ਅੰਮ੍ਰਿਤਸਰ, ਜਿਥੇ ਉਹ ਚੋਖਾ ਚਿਰ ਹਿਸਟਰੀ ਦੇ ਲੈਕਚਰਾਰ ਰਹੇ ਸਨ, ਵਿਚ ਵੀ ਕੋਈ ਯੂਨਿਟ ਨਾ ਕਾਇਮ ਕਰ ਸਕੇ ।

੧੦ ਨਵੰਬਰ ੧੯੭੫ ਨੂੰ ਗੁਰੂ ਤੇਗ ਬਹਾਦਰ ਸਾਹਿਬ ਦੇ ਸ਼ਹੀਦੀ ਦਿਨ 'ਤੇ ਤੇਜਾ ਸਿੰਘ ਸਮੁੰਦਰੀ ਹਾਲ ਅੰਮ੍ਰਿਤਸਰ ਵਿਚ ਫ਼ੈਡਰੇਸ਼ਨ ਦੀ ਕਨਵੈਨਸ਼ਨ ਹੋਈ । ਜਿਸ ਦੀ ਪ੍ਰਧਾਨਗੀ ਪ੍ਰੋ. ਜਗੀਰ ਸਿੰਘ ਨੂੰ ਨਸੀਬ ਹੋਈ । ਆਖ਼ਰੀ ਦਿਨਾਂ ਵਿਚ ਪ੍ਰੋ. ਜਗੀਰ ਸਿੰਘ ਨੇ ਇਕਾ-ਦੁੱਕਾ, ਨਿੱਕਾ ਮੋਟਾ, ਕੈਂਪ ਵੀ ਲਾਇਆ । ਉਨ੍ਹਾਂ ਵੱਲੋਂ ਲਾਇਆ ਗਿਆ ਇਕ ਪਹਿਲਾ ਰਸਮੀ ਕੈਂਪ ੧੯੭੪ ਦੀਆਂ ਗਰਮੀਆਂ ਵਿਚ ਪਾਉਂਟਾ ਸਾਹਿਬ ਲਾਇਆ ਗਿਆ ਸੀ । ਇਸ ਵਿਚ ਧੜੇਬੰਦੀ, ਡਾਂਗੋ ਸੋਟਾ ਤੇ ਪੱਗਾਂ ਲੱਥਣ ਦੀਆਂ ਕਾਰਵਾਈਆਂ ਹੋਈਆਂ, ਜਿਸ ਕਾਰਨ ਸ. ਅਮਰ ਸਿੰਘ ਅੰਬਾਲਵੀ ਤੇ ਪ੍ਰੋ. ਹਰਜਿੰਦਰ ਸਿੰਘ ਦਿਲਗੀਰ ਪਹਿਲੇ ਦਿਨ ਹੀ ਕੈਂਪ ਛੱਡ ਕੇ ਚਲੇ ਗਏ । ਇਸ ਮੌਕੇ 'ਤੇ ਦਿੱਲੀ ਦਾ ਇਕ ਸਟੂਡੈਂਟ ਸ. ਇਕਬਾਲ ਸਿੰਘ ਨਾਲ ਵਹਿੰਦੇ ਜਮਨਾ ਦਰਿਆ ਵਿਚ ਡੁੱਬ ਕੇ ਮਰ ਗਿਆ । ਕੈਂਪ ਫਿੱਕਾ ਰਿਹਾ ।

੧੯੭੭ ਵਿਚ ਪ੍ਰੋ. ਜਗੀਰ ਸਿੰਘ ਦੀ ਹਾਜ਼ਰੀ ਵਿਚ ਕੁਝ ਨੌਜਵਾਨਾਂ ਨੇ ਸ. ਹਰੀ ਸਿੰਘ (ਮਗਰੋਂ ਐਡੀਟਰ ਖਾਲਸਾ ਐਡਵੋਕੇਟ ਅਤੇ ਫਿਰ ਅਜੀਤ ਜਲੰਧਰ) ਨੂੰ ਵਰਕਿੰਗ ਪ੍ਰਧਾਨ ਚੁਣ ਲਿਆ । ਸ. ਹਰੀ ਸਿੰਘ ਨੇ ਕਈ ਯੂਨਿਟਾਂ ਕਾਇਮ ਕੀਤੀਆਂ । ਇਹ ਵੇਲਾ ਜਥੇਬੰਦਕ ਕਾਰਵਾਈਆਂ ਅਤੇ ਕੈਂਪਾਂ ਦਾ ਵੇਲਾ ਆਖਿਆ ਜਾ ਸਕਦਾ ਹੈ । ਜਿਥੇ ਉਨ੍ਹਾਂ ਨੇ ਵੱਖ-ਵੱਖ ਰਿਆਸਤਾਂ 'ਚ ਇਕੱਠ ਕੀਤੇ ਉਥੇ ਪਰਦੇਸਾਂ ਵਿਚ ਵੀ ਫ਼ੈਡਰੇਸ਼ਨ ਨੂੰ ਇਕ ਝੰਡੇ ਹੇਠ ਪਰੋਣ ਦੀਆਂ ਕੋਸ਼ਿਸ਼ਾਂ ਕੀਤੀਆਂ । ਇਨ੍ਹਾਂ ਦਿਨਾਂ ਵਿਚ ਹੀ ਸ. ਹਰੀ ਸਿੰਘ ਨੇ ਸਾਬਕ ਐਡੀਟਰ ਖਾਲਸਾ ਐਡਵੋਕੇਟ ਸ. ਮਹਿੰਦਰਪਾਲ ਸਿੰਘ ਦੇ ਨਿੱਘੇ ਪਿਆਰ ਅਤੇ ਸੂਝ ਰਾਹੀਂ ਇਸ ਮਹਾਨ ਜਥੇਬੰਦੀ ਦੀ ਜੱਦੋ-ਜਹਿਦ ਭਰੀ ਤਵਾਰੀਖ਼ ਨੂੰ ਫ਼ੋਟੋਗਰਾਫ਼ਕ ਜਰਨਲਿਜ਼ਮ ਦੀ ਨੁਮਾਇਸ਼ ਨਾਲ "ਸਿੱਖ ਨੌਜਵਾਨ ਅੰਕ" ਛਾਪ ਕੇ ਕੀਤਾ ।

ਇਸ ਮਹਾਨ ਜਥੇਬੰਦਕ ਜੱਦੋ-ਜਹਿਦ ਦੇ ਪਿਛੋਕੜ ਵਿਚ ਖੜੋ ਕੇ ਫ਼ੈਡਰੇਸ਼ਨ ਨੇ ੧੯੭੮ ਤੋਂ ਮਗਰੋਂ ਆਪਣੇ ਕੌਮੀ ਮੈਨੀਫ਼ੈਸਟੋ ਨੂੰ ਹਾਸਿਲ ਕਰਨ ਵਾਸਤੇ ਇਕ ਲੰਮੀ ਸਿਰੜੀ ਜੱਦੋ-ਜਹਿਦ ਸ਼ੁਰੂ ਕੀਤੀ ਜਿਸ ਦੀਆਂ ਗੂੰਜਾਂ ਕੁਲ ਆਲਮ ਦੇ ਕੋਨੇ ਕੋਨੇ ਵਿਚ ਪੈਣ ਲੱਗ ਪਈਆਂ ।

✡ ✡ ✡

# ਝੂਲਦੇ ਨਿਸ਼ਾਨ

ਸਿੱਖਾਂ ਦੇ ਪਵਿੱਤਰ ਸ਼ਹਿਰ ਅੰਮ੍ਰਿਤਸਰ ਵਿਚ, ਪੰਜਾਬ ਵਿਚ ਅਕਾਲੀ ਸਰਕਾਰ ਦੇ ਹੁੰਦਿਆਂ, ੧੩ ਅਪ੍ਰੈਲ ੧੯੭੮ ਦੇ ਦਿਹਾੜੇ, ਕਹਿਰ ਦੀਆਂ ਬਿਜਲੀਆਂ ਆਣ ਡਿੱਗੀਆਂ। ੧੩ ਸਿੰਘਾਂ ਦੀਆਂ ਛਾਤੀਆਂ, ਗੋਲੀਆਂ ਅਤੇ ਤੇਜ਼ਾਬ ਨਾਲ ਛਲਣੀ ਕਰ ਦਿੱਤੀਆਂ ਗਈਆਂ। ੭੮ ਦੇ ਕਰੀਬ ਸਿੰਘ ਜ਼ਖ਼ਮੀ ਹੋਏ। ਸ਼ਹੀਦੀਆਂ ਪਾਉਣ ਵਾਲੇ ਸਿੰਘ ਜਥਾ ਭਿੰਡਰਾਂ ਅਤੇ ਅਖੰਡ ਕੀਰਤਨੀ ਜਥਾ ਵਰਗੀਆਂ ਹਠੀਆਂ-ਤਪੀਆਂ ਜਥੇਬੰਦੀਆਂ ਦੇ ਸਿਦਕੀ ਸਿੰਘ ਸਨ। ਇਹ ਸਿੰਘ ਸ਼ਬਦ ਪੜ੍ਹਦੇ-ਪੜ੍ਹਦੇ ਮੰਜੀ ਸਾਹਿਬ (ਦਰਬਾਰ ਸਾਹਿਬ ਅੰਮ੍ਰਿਤਸਰ) ਦੇ ਦੀਵਾਨ ਅਸਥਾਨ ਵਿੱਚੋਂ ਮਹਿਜ਼ ਇਸ ਖ਼ਿਆਲ ਨਾਲ ਉਠ ਕੇ ਨਕਲੀ ਨਿਰੰਕਾਰੀ ਸਮਾਗਮ ਵੱਲ ਗਏ, ਤਾਂ ਜੋ ਸ਼ੈਤਾਨ ਦੇ ਪੁਜਾਰੀ ਨਕਲੀ ਨਿਰੰਕਾਰੀਆਂ ਦੇ ਮੁਖੀ ਗੁਰਬਚਨ ਸਿਹੁੰ ਨੂੰ ਸਿੱਖ ਧਰਮ ਦੇ ਬੁਨਿਆਦੀ ਅਸੂਲਾਂ ਨੂੰ ਗੁਰੂ-ਡੰਮ ਲਈ ਵਰਤਣ ਤੋਂ ਰੋਕਣ ਵਾਸਤੇ ਆਖ ਸਕਣ ਪਰ ਹੈਰਾਨੀ ਦਾ ਮੁਕਾਮ ਸੀ ਕਿ ਦੰਭੀ ਸਾਧ ਦੇ ਸ਼ੈਤਾਨ ਚੇਲਿਆਂ ਅਤੇ ਹੈਂਸਿਆਰੇ ਟੋਲੇ ਨੇ ਗੋਲੀਆਂ ਦੀ ਬੁਛਾੜ ਕਰ ਕੇ "ਸਭੈ ਸਾਂਝੀਵਾਲ ਸਦਾਇਨਿ" ਵਾਲੇ ਸਿੰਘਾਂ ਦਾ ਕਤਲੇਆਮ ਕੀਤਾ। ਇਨ੍ਹਾਂ ਕਾਤਿਲਾਂ ਦਾ ਮੁਖੀ ਰਾਤੋ-ਰਾਤ ਕਿਵੇਂ ਦਿੱਲੀ ਪਹੁੰਚਿਆ, ਉਸ ਵੇਲੇ ਦੇ ਅੰਮ੍ਰਿਤਸਰ ਦੇ ਡਿੱਪਟੀ ਕਮਿਸ਼ਨਰ, ਅੰਮ੍ਰਿਤਸਰ ਦੀ ਦਾਸਤਾਨਿ-ਰਮਜ਼, ਖ਼ਾਮੋਸ਼ੀ ਹੀ ਦੱਸ ਸਕਦੀ ਹੈ। ਇੰਝ ਕੌਮ ਦੇ ਲਹੂ ਰੰਗੇ ਵਰਕੇ ਇਕ ਵਾਰ ਫੇਰ ਬੇਦਾਰ ਹੋ ਉੱਠੇ।

ਖਾਲਸਾਈ ਜਾਹੋ-ਜਲਾਲ ਵਿਚ ੧੪ ਮਈ ੧੯੭੮ ਨੂੰ ਦੂਰ ਦੁਰਾਡਿਉਂ ਪੁੱਜੇ ਹਜ਼ਾਰਾਂ ਸਿੰਘਾਂ ਦਾ ਇਕ ਬੇਮਿਸਾਲ ਰੋਸਮਈ ਜਲੂਸ, ਜਿਸ ਵਿਚ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੇ ਕਾਮਲ ਜੁਝਾਰੂ ਵੀ ਸ਼ਾਮਲ ਸਨ, ਦਿੱਲੀ ਦੀਆਂ ਗਲੀਆਂ ਵਿੱਚੋਂ ਲੰਘਿਆ। ਇਸ ਜਲੂਸ ਨੇ ਅਕਾਲੀ ਦਲ ਦੇ ਪਿਛਲੇ ਕਈ ਜਲੂਸਾਂ ਨੂੰ ਵੀ ਮਾਤ ਪਾ ਦਿੱਤੀ। ਸੈਂਕੜੇ ਸਿੱਖ ਸਟੂਡੈਂਟਸ ਨੇ ਇਸ ਰੋਸਮਈ ਜਲੂਸ ਵਿਚ ਹਿੱਸਾ ਲੈ ਕੇ ਭਾਰਤੀ ਹਕੂਮਤ ਨੂੰ ਦੱਸ ਦਿੱਤਾ ਕਿ ਸਿੱਖ ਕੌਮ ਹੁਣ ਆਪਣੀ ਵੱਖਰੀ ਹਸਤੀ ਨੂੰ ਮੁੜ ਕਾਇਮ ਕਰ ਕੇ ਹੀ ਆਜ਼ਾਦੀ ਦਾ ਨਿੱਘ ਮਾਣ ਸਕਦੀ ਹੈ। ਇਥੇ ਇਹ ਦੱਸਣਾ ਵੀ ਮੁਨਾਸਿਬ ਹੋਏਗਾ ਕਿ ਨਕਲੀ ਨਿਰੰਕਾਰੀਆਂ ਦੇ ਸਾਧ-ਡੰਮ ਦਾ ਰੇਤਲਾ ਮਹਿਲ ਢਾਹੁਣ ਦੀ ਸ਼ੁਰੂਆਤ ਬਾਬਾ ਕਰਤਾਰ ਸਿੰਘ ਭਿੰਡਰਾਂਵਾਲਿਆਂ ਨੇ ਹੀ ਸਭ ਤੋਂ ਪਹਿਲਾਂ ਗੁਰੂ ਨਾਮ ਦਾ ਹੋਕਾ ਦੇ ਕੇ ਕੀਤੀ ਸੀ। ੧੦ ਜੂਨ ੧੯੭੮ ਨੂੰ ਅਕਾਲ ਤਖ਼ਤ ਸਾਹਿਬ ਤੋਂ ਨਕਲੀ ਨਿਰੰਕਾਰੀਆਂ ਦੇ ਖ਼ਿਲਾਫ਼ ਹੁਕਮਨਾਮਾ ਜਾਰੀ ਕੀਤਾ ਗਿਆ ਸੀ ਅਤੇ ਸਿੱਖ ਕੌਮ ਨੂੰ ਨਕਲੀ ਨਿਰੰਕਾਰੀਆਂ ਦਾ ਦੰਭ ਰੋਕਣ ਵਾਸਤੇ ਸਾਰੇ ਮੁਨਾਸਿਬ ਹੀਲੇ ਵਰਤਣ ਵਾਸਤੇ ਆਖਿਆ ਗਿਆ।

ਅੰਮ੍ਰਿਤਸਰ ਦੇ ਸ਼ਹੀਦੀ-ਕਾਂਡ ਨੇ ਫ਼ੈਡਰੇਸ਼ਨ ਨੂੰ ਜਿਥੇ ਨਵਾਂ ਤਵਾਰੀਖ਼ੀ ਰੋਲ ਕਰਨ ਵਾਸਤੇ ਵੰਗਾਰਿਆ, ਉਥੇ ਕੌਮ ਨੂੰ ਨੌਜਵਾਨ ਜਥੇਬੰਦੀ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਨੂੰ ਇਕ ਇਹੋ ਜਿਹੇ ਮੁਸੱਮਮ ਇਰਾਦੇ ਵਾਲੇ ਫ਼ੌਲਾਦੀ ਨੌਜਵਾਨ ਆਗੂ ਦੀ ਤਲਾਸ਼ ਸੀ, ਜੋ ਕੌਮ ਦੀ ਮਤਵਾਲੀ ਜਵਾਨੀ ਨੂੰ ਆਪਣੀ ਮੰਜ਼ਿਲ ਵੱਲ ਲੈ ਜਾਣ ਦੀ ਰਹਿਬਰੀ ਕਰਦਾ।

੨ ਜੁਲਾਈ ੧੯੭੮ ਦੇ ਮੁਤਬੱਰਕ ਦਿਨ ਟੈਗੋਰ ਥੀਏਟਰ ਚੰਡੀਗੜ੍ਹ ਵਿਚ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦਾ ਇਕ ਵੱਡਾ ਇਕੱਠ ਹੋਇਆ। ਸੰਨ ੧੯੫੮ ਤੋਂ ਪੂਰੇ ਵੀਹ ਸਾਲ ਮਗਰੋਂ ਫ਼ੈਡਰੇਸ਼ਨ ਆਪਣੇ ਜਾਹੋ-ਜਲਾਲ ਵਿਚ ਫੇਰ ਪਰਤ ਆਈ। ਫ਼ੈਡਰੇਸ਼ਨ ਦੀ ਪ੍ਰਧਾਨਗੀ ਵਾਸਤੇ ਇਸ ਵਾਰ ਵੀ ਚੋਖੇ ਨੌਜਵਾਨ ਖ਼ਾਹਿਸ਼ਮੰਦ ਸਨ। ਇਨ੍ਹਾਂ ਵਿਚ ਸ. ਮਨਜੀਤ ਸਿੰਘ (ਨਾਭਾ), ਸ. ਗੁਰਕ੍ਰਿਪਾਲ ਸਿੰਘ (ਬਠਿੰਡਾ), ਸ. ਹਰਸਿਮਰਨ ਸਿੰਘ (ਚੰਡੀਗੜ੍ਹ), ਸ. ਗੁਰਬਚਨ ਸਿੰਘ (ਅੰਮ੍ਰਿਤਸਰ) ਅਤੇ ਹੋਰ ਕਈ ਸਨ। ਪਹਿਲੀ ਜੁਲਾਈ ਦੀ ਰਾਤ ਨੂੰ ਫ਼ੈਡਰੇਸ਼ਨ ਦੇ ਸੰਜੀਦਾ ਸੇਵਾਦਾਰਾਂ ਦੀ ਇਕ ਨਿੱਕੀ ਬੈਠਕ ਸ. ਸਰੂਪ ਸਿੰਘ (ਫ਼ਾਊਂਡਰ ਪ੍ਰਧਾਨ ਦੇ ਘਰ ਹੋਈ) ਇਸ ਵਿਚ ਸ. ਭਾਨ ਸਿੰਘ, ਸ. ਹਰਦੇਵ ਸਿੰਘ ਰਾਜਪੁਰਾ, ਸ. ਹਰਜਿੰਦਰ ਸਿੰਘ ਦਿਲਗੀਰ, ਸ. ਗੁਰਪ੍ਰੀਤ ਸਿੰਘ ਡੋਡ ਵੀ ਸ਼ਾਮਿਲ ਸਨ। ਅਗਲੇ ਦਿਨ ਦੀ ਚੋਣ ਵਿਚ ਪੰਥ ਦੀ ਬੇਹਤਰੀ ਨੂੰ ਸਾਹਵੇਂ ਰੱਖਦਿਆਂ ਸਿੱਖ ਫ਼ੋਰਮ (ਫ਼ੈਡਰੇਸ਼ਨਿਸਟਜ਼) ਵੱਲੋਂ ਕਈ ਨਾਂ ਸੁਝਾਏ ਗਏ। ਅਖ਼ੀਰ ਸ. ਭਾਨ ਸਿੰਘ ਦਾ ਸੁਝਾਅ ਸਭ ਨੇ ਮਨਜ਼ੂਰ ਕੀਤਾ। ਇਹ ਨਾਉਂ ਸੀ ਭਾਈ ਅਮਰੀਕ ਸਿੰਘ (ਸਪੁੱਤਰ ਬਾਬਾ ਕਰਤਾਰ ਸਿੰਘ ਭਿੰਡਰਾਂ) ਦਾ। ਅਗਲੇ ਦਿਨ ਦੀ ਚੋਣ ਵਿਚ ਇਸ ਫ਼ੈਸਲੇ ਨੂੰ ਅਮਲ ਵਿਚ ਲਿਆਉਣ ਦੀ ਜ਼ਿੰਮੇਦਾਰੀ ਸ. ਸਰੂਪ ਸਿੰਘ ਅਤੇ ਸ. ਭਾਨ ਸਿੰਘ ਨੇ ਲਈ।

੨ ਜੁਲਾਈ ੧੯੭੮ ਦੇ ਇਜਲਾਸ ਵਿਚ ੫ ਨਾਂ ਪ੍ਰਧਾਨਗੀ ਵਾਸਤੇ ਪੇਸ਼ ਹੋਏ। ਸਿੱਖ ਫ਼ੋਰਮ ਦੇ ਆਖਣ 'ਤੇ ਸਾਰਿਆਂ ਨੇ ਆਪਣੇ ਨਾਂ ਵਾਪਿਸ ਲੈ ਲਏ। ਅਖ਼ੀਰ ਸਿੱਖ ਫੋਰਮ ਨੇ ਇਕ ਰਾਏ ਨਾਲ ਭਾਈ ਅਮਰੀਕ ਸਿੰਘ ਨੂੰ ਜੈਕਾਰਿਆਂ ਦੀ ਗੂੰਜ ਵਿਚ ਪ੍ਰਧਾਨ ਵਜੋਂ ਐਲਾਨ ਕਰ ਦਿੱਤਾ। ਬਾਕੀ ਵਰਕਰਾਂ ਨੇ ਤਾਂ ਸਿਰ ਝੁਕਾ ਦਿੱਤਾ ਪਰ ਸ. ਮਨਜੀਤ ਸਿੰਘ ਨਾਭਾ ਕੁਝ ਚਿਰ ਰੁਸਿਆ ਰਿਹਾ। ਮਗਰੋਂ ਉਸ ਨੇ ਵੀ ਪੰਥਕ ਏਕਤਾ ਹਿਤ ਆਪਣੀਆਂ ਸੇਵਾਵਾਂ ਫ਼ੈਡਰੇਸ਼ਨ ਨੂੰ ਸੌਂਪ ਦਿੱਤੀਆਂ।

ਭਾਈ ਅਮਰੀਕ ਸਿੰਘ ਨੇ "ਧਰਮ ਸਿਰ ਦਿੱਤਿਆਂ ਬਾਝ ਨਹੀਂ ਰਹਿਣਾ" ਦੇ ਵਾਕ ਮੁਤਾਬਿਕ ਕੌਮ ਦੇ ਜੁਝਾਰੂਆਂ ਨੂੰ ਕੇਸਰੀ ਨਿਸ਼ਾਨ ਸਾਹਿਬ ਦੀ ਬੁਲੰਦੀ, ਸਿੱਖ ਫ਼ਲਸਫ਼ੇ ਦੀ ਪ੍ਰਫੁਲਤਾ ਅਤੇ ਸਕੂਲਾਂ ਕਾਲਜਾਂ ਵਿਚ ਨਾਸਤਿਕਤਾ ਦੇ ਸਫ਼ਾਏ ਹਿਤ ਜੂਝ ਰਹੀ, ਇਸ ਜਥੇਬੰਦੀ ਵੱਲ ਪਰੇਰਿਆ। ਫ਼ੈਡਰੇਸ਼ਨ ਦੀ ਤਵਾਰੀਖ਼ ਦੀ ਪੂਰੇ ੨੦ ਸਾਲ ਦੀ ਨੀਂਦਰ ਮਗਰੋਂ ਜਥੇਬੰਦੀ ਦੇ ਇਨਕਲਾਬੀ ਮੋੜ ਦਾ ਆਗ਼ਾਜ਼ ਭਾਈ ਅਮਰੀਕ ਸਿੰਘ ਦੀ ਪ੍ਰਧਾਨਗੀ ਤੋਂ ਹੀ ਸ਼ੁਰੂ ਹੁੰਦਾ ਹੈ।

ਬਾਬਾ ਕਰਤਾਰ ਸਿੰਘ ਭਿੰਡਰਾਂਵਾਲਿਆਂ (੧੯੩੨-੧੯੭੭) ਦੇ ਚੜ੍ਹਾਈ ਕਰ

ਜਾਣ ਮਗਰੋਂ, ਭਿੰਡਰਾਂ-ਮਹਿਤਾ ਜਥਾ ਦੇ ਮੁਖੀ ਦੀ ਸੇਵਾ ਹਜ਼ਾਰਾਂ ਸੰਗਤਾਂ ਦੀ ਮੌਜੂਦਗੀ ਵਿਚ ਬਾਬਾ ਜਰਨੈਲ ਸਿੰਘ ਜੀ ਨੂੰ ਸੌਂਪੀ ਗਈ। ਤੇਰ੍ਹਾਂ ਅਪ੍ਰੈਲ ੧੯੭੮ ਦੇ ਅੰਮ੍ਰਿਤਸਰ ਸ਼ਹੀਦੀ-ਕਾਂਡ ਦੇ ਫ਼ੌਰਨ ਬਾਅਦ ਬਾਬਾ ਜਰਨੈਲ ਸਿੰਘ ਨੇ ਸਰਕਾਰ ਨੂੰ ਧਮਕੀ ਦਿੱਤੀ ਸੀ ਕਿ ਅੰਮ੍ਰਿਤਸਰ ਵਿਚ ਨਕਲੀ ਨਿਰੰਕਾਰੀਆਂ ਦਾ ਕੁਸੰਗ ਹਰਗਿਜ਼ ਨਹੀਂ ਹੋਣ ਦਿੱਤਾ ਜਾਵੇਗਾ ਅਤੇ ਇਨ੍ਹਾਂ ਦੇ ਕੂੜ ਪ੍ਰਚਾਰ ਸਾਹਿਤ ਅਤੇ ਨਕਲੀ ਨਿਰੰਕਾਰੀ ਮੁਖੀ ਦੇ ਦਾਖਲੇ 'ਤੇ ਪਾਬੰਦੀ ਦੀ ਪੁਰਜ਼ੋਰ ਲਫ਼ਜ਼ਾਂ ਵਿਚ ਮੰਗ ਕੀਤੀ ਪਰ ਅਫ਼ਸੋਸ ਦਾ ਆਲਮ ਸੀ ਕਿ ਕੁਝ ਖ਼ੁਦਗਰਜ਼ ਆਗੂਆਂ ਨੇ ਇਸ ਦੇ ਉਲਟ ਪ੍ਰਚਾਰ ਕਰਨਾ ਸ਼ੁਰੂ ਕਰ ਦਿੱਤਾ। ਇਨ੍ਹਾਂ ਵੇਲਿਆਂ ਵਿਚ ਹੀ ਅਖ਼ਬਾਰਾਂ ਵਿਚ ਖ਼ਬਰਾਂ ਛਪਣੀਆਂ ਸ਼ੁਰੂ ਹੋ ਗਈਆਂ ਕਿ ਸਰਕਾਰ ਬਾਬਾ ਜਰਨੈਲ ਸਿੰਘ ਜੀ ਨੂੰ ਗ੍ਰਿਫ਼ਤਾਰ ਕਰਨ ਦੀ ਸਾਜਿਸ਼ ਰਚ ਰਹੀ ਹੈ ਪਰ ਸਰਕਾਰ ਇਕ ਦਮ ਚੁੱਪ ਧਾਰ ਬੈਠੀ। ਇਸ 'ਤੇ ਹਰਚੰਦ ਸਿੰਘ ਲੌਂਗੋਵਾਲ (ਪ੍ਰਧਾਨ ਸ਼੍ਰੋਮਣੀ ਅਕਾਲੀ ਦਲ) ਅਤੇ ਸ. ਗੁਰਚਰਨ ਸਿੰਘ ਟੌਹੜਾ (ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਨੇ ਐਲਾਨ ਕੀਤਾ ਕਿ "ਜੇ ਕਰ ਬਾਬਾ ਜਰਨੈਲ ਸਿੰਘ ਭਿੰਡਰਾਂਵਾਲਿਆਂ ਨੂੰ ਗ੍ਰਿਫ਼ਤਾਰ ਕੀਤਾ ਗਿਆ, ਤਾਂ ਅਸੀਂ ਦੋਵੇਂ ਨੇਤਾ ਸਭ ਤੋਂ ਪਹਿਲਾਂ ਗ੍ਰਿਫ਼ਤਾਰੀ ਦੇਵਾਂਗੇ।"

ਚੇਤੇ ਰਹੇ ਕਿ ਬਾਬਾ ਜਰਨੈਲ ਸਿੰਘ ਜੀ ਨੇ ਨਕਲੀ ਨਿਰੰਕਾਰੀਆਂ ਦੇ ਕੁਫ਼ਰ ਗੜ੍ਹ ਤੋੜਨ ਦਾ ਐਲਾਨ ਕੀਤਾ ਸੀ। ਇਹ ਵੇਲਾ ਅਸਲ ਵਿਚ, ਸਿੱਖ ਧਰਮ ਅਤੇ ਸਿਆਸਤ ਦੇ ਫ਼ਲਸਫ਼ੇ ਦੀ ਆਬਕਾਰੀ ਕਰਨ ਦਾ ਪੈਗ਼ਾਮ ਦੇ ਰਿਹਾ ਸੀ। ਅਜਿਹੇ ਨਾਜ਼ਕ ਦੌਰ ਸਮੇਂ ਸਿੱਖ ਕੌਮ ਨੂੰ ਪ੍ਰਧਾਨਗੀਆਂ ਰਹਿਤ ਇਕ ਐਸੇ ਮਰਦੇ-ਕਾਮਿਲ ਆਗੂ ਦੀ ਜ਼ਰੂਰਤ ਸੀ, ਜੋ ਜੰਗਜੂ ਕੌਮ ਨੂੰ ਨਵੀਂ ਸੇਧ ਦੇ ਸਕੇ—

ਇਕ ਵੋ ਹੈਂ ਜੋ ਚਲਤੇ ਹੈਂ ਜ਼ਮਾਨੇ ਕੇ ਸਾਥ ਸਾਥ,
ਮਰਦ ਵੋ ਹੈਂ ਜੋ ਜ਼ਮਾਨੇ ਕੋ ਬਦਲ ਦੇਤੇ ਹੈਂ।

ਸਿੱਖਾਂ ਦੇ ਇਸ ਖੁਮੀਨੀ ਨੇ ਸਿੱਖ ਕੌਮ ਵਿਚ ਨਵੀਂ ਆਬਰੂ, ਖਾਲਸਾਈ ਹੱਕ, ਖ਼ੁਦਦਾਰੀ ਅਤੇ ਕੁਰਬਾਨੀ ਕਰ ਕੇ ਜੀਣ ਦਾ ਨਵਾਂ ਪ੍ਰੋਗਰਾਮ ਹੀ ਨਹੀਂ ਦਿੱਤਾ, ਸਗੋਂ "ਬਿਪਰਨ ਕੀ ਰੀਤਿ" ਵੱਲ ਜਾ ਰਹੀ ਸਿੱਖ ਕੌਮ ਨੂੰ ਕੇਸਰੀ ਨਿਸ਼ਾਨ ਸਾਹਿਬ ਥੱਲੇ ਇਕੱਠਾ ਕਰਨ ਦਾ ਮਹਾਨ ਉਪਰਾਲਾ ਵੀ ਕੀਤਾ।

ਦਿੱਲੀ ਵਿਚ ੫ ਨਵੰਬਰ ੧੯੭੮ ਨੂੰ ਹਜ਼ਾਰਾਂ ਸਿੰਘਾਂ ਉਤੇ ਗੋਲੀਆਂ ਅਤੇ ਹੰਝੂ ਗੈਸ ਦੇ ਗੋਲਿਆਂ ਦੀ ਬੁਛਾੜ ਕੀਤੀ ਗਈ। ਇਸ ਨਾਲ ਤਿੰਨ ਸਿੰਘ ਸ਼ਹੀਦ ਹੋ ਗਏ ਅਤੇ ਕਈ ਜ਼ਖ਼ਮੀ। ਉਨ੍ਹਾਂ ਸਿੰਘਾਂ ਦਾ ਕਸੂਰ ਇਹ ਸੀ ਕਿ ਉਹ ਸਰਕਾਰੇ-ਹਿੰਦ ਨੂੰ ਸਿਰਫ਼ ਇਹ ਕਹਿਣ ਲਈ ਜਾ ਰਹੇ ਸਨ ਕਿ ਸਰਕਾਰ ਨਕਲੀ ਨਿਰੰਕਾਰੀਆਂ ਦੇ ਟੋਲੇ ਨੂੰ ਖੁਲ੍ਹੇ-ਆਮ ਸਮਾਗਮ ਕਰਨ ਤੋਂ ਰੋਕੇ।

ਕਾਨਪੁਰ ਵਿਚ ਵੀ ਰੋਸਮਈ ਪ੍ਰੋਟੈਸਟ ਕਰ ਰਹੇ ਸਿੰਘਾਂ 'ਤੇ ਪੁਲਿਸ ਨੇ ਅੰਨ੍ਹੇਵਾਹ ਗੋਲੀਆਂ ਚਲਾਈਆਂ। ਇਥੇ ਵੀ ੮ ਸਿੰਘ ਸ਼ਹੀਦ ਹੋ ਗਏ। ਇਨ੍ਹਾਂ ਵਿੱਚੋਂ ਇਕ ਸਿੰਘ, ਸ. ਜਗਜੀਤ ਸਿੰਘ, ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦਾ ਸਰਗਰਮ ਆਗੂ ਸੀ।

ਉਸ ਦੀ ਸ਼ਹੀਦੀ ਮਗਰੋਂ ਫ਼ੈਡਰੇਸ਼ਨ ਦੇ ਹਜ਼ਾਰਾਂ ਵਰਕਰਾਂ ਨੇ ਦਿੱਲੀ, ਪੰਜਾਬ, ਮੱਧ ਪ੍ਰਦੇਸ਼, ਵਗੈਰਾ ਦੇ ਕਾਲਜਾਂ ਦੇ ਪਾੜ੍ਹਿਆਂ ਨੇ ਰੋਹ ਭਰੇ ਜਲੂਸਾਂ ਅਤੇ ਵਿਖਾਵਿਆਂ ਰਾਹੀਂ ਸਾਰੀ ਸਿੱਖ ਕੌਮ ਦੇ ਜਵਾਨਾਂ ਨੂੰ ਹਲੂਣ ਕੇ ਰੱਖ ਦਿੱਤਾ। ਇਨ੍ਹਾਂ ਵਿਖਾਵਿਆਂ ਕਰ ਕੇ ਹੀ ਸਿੱਖ ਮੁਖ਼ਾਲਿਫ਼ ਸਟੂਡੈਂਟਸ ਜਮਾਤਾਂ ਦੀਆਂ ਸਫ਼ਾਂ ਪੰਜਾਬ ਦੇ ਤਕਰੀਬਨ ਸਾਰੇ ਕਾਲਜਾਂ ਵਿੱਚੋਂ ਲਪੇਟੀਆਂ ਗਈਆਂ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਚੋਣਾਂ ਮਾਰਚ ੧੯੭੯ ਵਿਚ ਹੋਈਆਂ। ਇਨ੍ਹਾਂ ਚੋਣਾਂ ਵਿਚ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਨੇ ਕਿਸੇ ਸਿਆਸੀ ਜਥੇਬੰਦੀ ਦੀ ਹਿਮਾਇਤ ਜਾਂ ਮੁਖ਼ਾਲਫ਼ਤ, ਉਸ ਜਥੇਬੰਦੀ ਦੇ ਕੰਮਾਂ ਨੂੰ ਪੰਥਕ ਕਸਵੱਟੀ 'ਤੇ ਪਰਖ ਕੇ ਹੀ ਕੀਤੀ। ਫ਼ੈਡਰੇਸ਼ਨ ਦਾ ਇਹ ਵਿਚਾਰ ਸੀ ਕਿ ਫ਼ੈਡਰੇਸ਼ਨ ਕਿਸੇ ਖ਼ਾਸ ਜਥੇਬੰਦੀ ਦੀ ਕਾਰਬਨ ਕਾਪੀ ਨਹੀਂ ਹੈ।

ਸਿੱਖ ਸਟੂਡੈਂਟਸ ਫ਼ੈਡਰੇਸ਼ਨ ਸਿੱਖ ਸਿਆਸਤ ਉਤੇ ਚੋਖੇ ਚਿਰ ਤੋਂ ਅਸਰ ਰੱਖਦੀ ਆ ਰਹੀ ਹੈ। ਜੇ ਇਸ ਨੂੰ ਸਿੱਖ ਸਿਆਸਤ (ਖ਼ਾਸ ਕਰਕੇ ਅਕਾਲੀ ਦਲ) ਦੇ ਸੁਲਝੇ ਵਿਦਵਾਨਾਂ ਦੀ ਨਰਸਰੀ ਵੀ ਕਿਹਾ ਜਾਵੇ ਤਾਂ ਗਲਤ ਨਹੀਂ ਹੋਏਗਾ। ਅੱਜ-ਕਲ੍ਹ ਜਿੰਨੀ ਵੀ ਪੰਥਕ ਮਸਲਿਆਂ ਬਾਰੇ ਰੌਸ਼ਨੀ ਨਜ਼ਰ ਆਉਂਦੀ ਹੈ, ਉਸ ਵਿਚ ਇਸ ਜਥੇਬੰਦੀ ਦਾ ਅਹਿਮ ਹਿੱਸਾ ਹੈ। ਇਹ ਜਥੇਬੰਦੀ ਵੇਲੇ-ਵੇਲੇ ਸਿਰ ਅਕਾਲੀ ਦਲ ਦੀ ਟਾਹਣੀ ਵਾਂਗ ਵੀ ਟੁਰਦੀ ਰਹੀ ਅਤੇ ਮੌਕੇ-ਮੌਕੇ 'ਤੇ ਮੁਖ਼ਾਲਫ਼ਤ ਵੀ ਕਰਦੀ ਰਹੀ ਪਰ ਸੱਚ ਤਾਂ ਇਹ ਹੈ ਕਿ ਅਕਾਲੀ ਦਲ ਦੀ ਉਪਰਲੀ ਧੜੇਬੰਦੀ ਦਾ ਸ਼ਿਕਾਰ ਇਸ ਜਥੇਬੰਦੀ ਨੂੰ ਵੀ ਹੋਣਾ ਪਿਆ ਅਤੇ ਆਪਣੇ ਆਪਣੇ ਮੁਫ਼ਾਦ ਖ਼ਾਤਰ ਅਕਾਲੀ ਦਲ ਦੇ ਵੱਖ-ਵੱਖ ਧੜਿਆਂ ਨੇ ਇਸ ਨੂੰ ਅੱਡ-ਅੱਡ ਕੈਂਪਾਂ ਵਿਚ ਵੰਡ ਕੇ ਆਪਣੇ ਫ਼ਾਇਦੇ ਵਾਸਤੇ ਕੋਸ਼ਿਸ਼ਾਂ ਕੀਤੀਆਂ।

ਫ਼ੈਡਰੇਸ਼ਨ ਦੇ ਮੋਢੀ ਪ੍ਰਧਾਨ ਸਰਦਾਰ ਸਰੂਪ ਸਿੰਘ ਨੇ ਇਕ ਵਾਰੀ ਠੀਕ ਹੀ ਕਿਹਾ ਸੀ ਕਿ ਕੌਮ ਦੇ "ਮਸਲੇ ਸੁਲਝ ਵੀ ਸਕਦੇ ਅਤੇ ਮੁਸ਼ਕਿਲਾਂ ਦਾ ਬੋਝ ਕਿਧਰੇ ਹਲਕਾ ਵੀ ਹੋ ਜਾਂਦਾ, ਜੇ ਕੌਮ ਦੇ ਆਗੂ ਫ਼ੈਡਰੇਸ਼ਨ ਵੱਲੋਂ ਦਿੱਤੀਆਂ ਨਾਜ਼ਕ ਪਲਾਂ ਦੀਆਂ ਨਸੀਹਤਾਂ, ਸੁਲਝੀਆਂ ਸਲਾਹਾਂ ਅਤੇ ਕੀਮਤੀ ਮਸ਼ਵਰਿਆਂ ਨੂੰ ਕਬੂਲ ਕਰਦੇ ਅਤੇ ਇਨ੍ਹਾਂ 'ਤੇ ਅਮਲ ਕੀਤਾ ਜਾਂਦਾ ਪਰ ਇੰਞ ਨਾ ਹੋਇਆ। ਫ਼ੈਡਰੇਸ਼ਨ, ਪੰਥ ਦੀ ਨਿਵੇਕਲੀ ਹੋਂਦ ਬਾਰੇ ਆਜ਼ਾਦ ਰਾਏ ਤੇ ਕੌਮੀ ਮਸਲਿਆਂ ਬਾਰੇ ਠੋਸ ਹਕੀਕਤਾਂ ਮੁਤਾਬਿਕ ਨਜਿੱਠਣ ਦੀ ਸੋਚ ਰੱਖਦੀ ਸੀ।

ਸਿੱਖ ਸਟੂਡੈਂਟਸ ਫ਼ੈਡਰੇਸ਼ਨ ਗਾਂਧੀ ਦੀ ਤਰਜ਼ ਦੇ ਪੁਰਅਮਨ ਮੋਰਚਿਆਂ ਵਿਚ ਯਕੀਨ ਨਹੀਂ ਰੱਖਦੀ। ਪਰ ਕੁਝ ਨਾਜ਼ਕ ਸਮਿਆਂ ਵਿਚ ਰਾਹਬਰਾਂ ਦੀ ਰਾਹਬਰੀ ਕਬੂਲ ਕਰਨੀ ਹੀ ਪੈਂਦੀ ਹੈ। ਫ਼ੈਡਰੇਸ਼ਨ ਹਮੇਸ਼ਾਂ ਫ਼ੈਸਲਾਕੁੰਨ ਲੜਾਈ ਵਿਚ ਹੀ ਯਕੀਨ ਰੱਖਦੀ ਹੈ। ਸਿੱਖ ਕੌਮ 'ਤੇ ਜਦੋਂ ਵੀ ਜ਼ੁਲਮ ਦੀ ਘੜੀ ਆਈ ਤਾਂ ਫ਼ੈਡਰੇਸ਼ਨ ਦੇ ਵਰਕਰਾਂ ਨੇ ਜ਼ੁਲਮ ਦਾ ਟਾਕਰਾ ਬੜੀ ਦਲੇਰੀ ਨਾਲ ਕੀਤਾ। ਯੂ. ਪੀ. ਪੁਲਿਸ ਵੱਲੋਂ ਮੇਰਠ ਵਿਚ ਗੁਰਦੁਆਰਾ ਸਾਹਿਬ ਦੀ ਬੇਅਦਬੀ ਅਤੇ ਤਾਲਾਬੰਦੀ ਕਰ ਕੇ ਸਿੱਖ

ਕੌਮ ਨੂੰ ਵੰਗਾਰਨ ਦੀ ਕੋਸ਼ਿਸ਼ ਕੀਤੀ। ਯੂ. ਪੀ. ਸਰਕਾਰ ਦੀ ਇਸ ਦਖ਼ਲ-ਅੰਦਾਜ਼ੀ ਵਜੋਂ ਸਾਰੀ ਕੌਮ ਵਿਚ ਗੁੱਸੇ ਦੀ ਲਹਿਰ ਦੌੜ ਗਈ ਪਰ, ਬਦਕਿਸਮਤੀ ਦਾ ਮੁਕਾਮ ਸੀ ਕਿ ਇਹੋ ਜਿਹੇ ਨਾਜ਼ਕ ਸਮੇਂ ਸਿੱਖ ਲੀਡਰਸ਼ਿਪ ਧੜੇਬੰਦੀ ਦਾ ਸ਼ਿਕਾਰ ਹੋ ਕੇ (ਜਾਂ ਗੱਦੀ ਦੇ ਲਾਲਚ ਵਿਚ) ਤਮਾਸ਼ਬੀਨ ਬਣੀ ਬੈਠੀ ਰਹੀ। ਇਸ ਸਮੇਂ ਅਕਾਲੀ ਦਲ ਦੇ ਆਗੂਆਂ ਦੀ ਗੁਰੂ ਨਾਨਕ ਨਿਵਾਸ, ਦਰਬਾਰ ਸਾਹਿਬ ਵਿਚ, ਚਲ ਰਹੀ ਮੀਟਿੰਗ ਵਿਚ ਫ਼ੈਡਰੇਸ਼ਨ ਦੇ ਸੈਂਕੜੇ ਵਰਕਰਾਂ ਵੱਲੋਂ ਅਕਾਲੀ ਆਗੂਆਂ ਨੂੰ ਦੁਪੱਟੇ ਅਤੇ ਲਾਲ ਵੰਗਾਂ ਪੇਸ਼ ਕਰਕੇ ਉਨ੍ਹਾਂ ਨੂੰ ਮੇਰਠ ਮੋਰਚੇ ਦੀ ਹਿਮਾਇਤ ਕਰਨ ਵਾਸਤੇ ਮਜਬੂਰ ਕਰ ਦਿੱਤਾ।

ਸਿੱਖ ਸਟੂਡੈਂਟਸ ਫ਼ੈਡਰੇਸ਼ਨ ਨੇ ਮੀਰੀ-ਪੀਰੀ ਦੇ ਮਰਕਜ਼ ਅਕਾਲ ਤਖ਼ਤ ਸਾਹਿਬ ਦੇ ਪ੍ਰਛਾਵਿਆਂ ਹੇਠ ਮੋਰਚੇ ਦਾ ਬਿਗਲ ਵਜਾ ਦਿੱਤਾ। ਯਕੇ-ਬਾਅਦ-ਦੀਗਰੇ ਜਥੇ ਮੇਰਠ ਵਲ ਮੁਹਾਰਾਂ ਮੋੜਨ ਲੱਗ ਪਏ। ਕੁਝ ਦਿਨਾਂ ਬਾਅਦ ਮੋਰਚਾ ਚੜ੍ਹਦੀ ਕਲਾ ਵੱਲ ਜਾਂਦਾ ਵੇਖ ਕੇ ਬਾਕੀ ਸਿੱਖ ਜਥੇਬੰਦੀਆਂ ਵੀ ਆਣ ਜੁੜੀਆਂ। ਇਨ੍ਹਾਂ ਵਿਚ ਸਭ ਤੋਂ ਮੋਹਰੀ ਬੀਬੀਆਂ ਦਾ ਅਕਾਲੀ ਦਲ ਸੀ। ਡਾਕਟਰ ਰਾਜਿੰਦਰ ਕੌਰ ਨੇ ਕਮਾਲ ਦਾ ਰੋਲ ਅਦਾ ਕੀਤਾ। ਓੜਕ ਨੂੰ ਯੂ. ਪੀ. ਸਰਕਾਰ ਨੇ ਸਿੱਖ-ਪੰਥ ਅੱਗੇ ਗੋਡੇ ਟੇਕ ਦਿੱਤੇ। ਕਈ ਮਹੀਨਿਆਂ ਦੇ ਮੋਰਚੇ ਪਿੱਛੋਂ ਜਿੱਤ ਸਿੱਖ ਕੌਮ ਦੀ ਹੀ ਹੋਈ :

"ਭਈ ਜੀਤ ਮੇਰੀ ਕਿਰਪਾ ਅਕਾਲ ਕੇਰੀ"

ਸਿੱਖ ਸਟੂਡੈਂਟਸ ਫ਼ੈਡਰੇਸ਼ਨ ਨੇ ੨੫ ਅਕਤੂਬਰ ੧੯੮੦ ਦੇ ਦਿਨ "ਪੰਜਾਬ ਬੰਦ" ਦਾ ਸੱਦਾ ਦਿੱਤਾ। ਇਹ ਬੰਦ ਪੰਜਾਬ ਵਿਚ ਵਧੇ ਕਿਰਾਇਆਂ ਦੇ ਖ਼ਿਲਾਫ਼ ਨਵੇਂ ਤਰੀਕੇ ਨਾਲ ਜੱਦੋ-ਜਹਿਦ ਦੀ ਹੀ ਇਕ ਕੜੀ ਸੀ। ਅੰਮ੍ਰਿਤਸਰ, ਪਟਿਆਲਾ, ਗੁਰਦਾਸਪੁਰ, ਜਲੰਧਰ, ਲੁਧਿਆਣਾ ਤੇ ਹੋਰ ਜ਼ਿਲ੍ਹਿਆਂ ਵਿਚ ਤਿੰਨ ਘੰਟੇ ਆਵਾਜਾਈ ਮਨਸੂਖ ਰਹੀ। ਅੰਮ੍ਰਿਤਸਰ ਰੇਲਵੇ ਸਟੇਸ਼ਨ 'ਤੇ ਪੁਲਿਸ ਨਾਲ ਹੱਥੋਪਾਈ ਹੋਣ ਦੇ ਬਾਵਜੂਦ ਕੋਈ ਰੇਲ ਗੱਡੀ ਨਾ ਚਲਣ ਦਿੱਤੀ ਗਈ।

੧੪ ਨਵੰਬਰ ੧੯੮੦ ਨੂੰ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੇ ਵਰਕਰਾਂ ਨੇ ਪੰਜਾਬ ਭਰ ਵਿਚ ਟਰੈਫ਼ਿਕ ਜਾਮ ਅਤੇ ਰੇਲਾਂ ਦੀ ਆਵਾਜਾਈ ਨੂੰ ਰੋਕ ਕੇ ਇਹ ਸਾਬਤ ਕਰ ਦਿੱਤਾ ਕਿ ਲੋਕ ਮੰਗਾਂ ਨੂੰ ਲੈ ਕੇ ਸਿੱਖ ਸਟੂਡੈਂਟਸ ਜੂਝ ਪਏ ਸਨ। ੪੩ ਫ਼ੀ ਸਦੀ ਕਿਰਾਏ ਵਧਾਉਣ ਦੇ ਖ਼ਿਲਾਫ਼ ਜਿਥੇ ਸਾਰੀਆਂ ਸਿਆਸੀ ਪਾਰਟੀਆਂ ਨੇ ਜਦੋ-ਜਹਿਦ ਕੀਤੀ, ਉਥੇ ਉਨ੍ਹਾਂ ਨਾਲ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਵੀ ਮੋਹਰੀ ਹੋ ਕੇ ਸ਼ਰੀਕ ਹੋਈ। ਇਨ੍ਹਾਂ ਦਿਨਾਂ ਵਿਚ ਹੀ ਫ਼ੈਡਰੇਸ਼ਨ ਨੇ ਪੰਜਾਬ ਦੇ ਚੀਫ਼ ਮਨਿਸਟਰ ਤੇ ਹੋਰ ਵਜ਼ੀਰਾਂ ਦਾ ਘੇਰਾਓ ਵੀ ਕੀਤਾ।

੪, ੫, ੬, ਦਸੰਬਰ ੧੯੮੦ ਨੂੰ ਫ਼ੈਡਰੇਸ਼ਨ ਵਰਕਰਾਂ ਨੇ ਪੰਜਾਬ ਦੇ ਵਜ਼ੀਰਾਂ ਦਾ ਘਿਰਾਓ ਅਜਿਹੇ ਤਰੀਕੇ ਨਾਲ ਕੀਤਾ ਕਿ ਹੋਰ ਵਜ਼ੀਰਾਂ ਨੂੰ ਆਪਣੇ ਦੌਰੇ ਮਨਸੂਖ ਕਰ ਕੇ ਚੰਡੀਗੜ੍ਹ ਬੈਠਣ ਵਾਸਤੇ ਮਜ਼ਬੂਰ ਕਰ ਦਿੱਤਾ। ਵਜ਼ੀਰਾਂ ਦੇ ਘਿਰਾਓ ਦਾ ਸਿਹਰਾ ਹਰਿਮੰਦਰ ਸਿੰਘ ਸੰਧੂ, ਸੁਖਰਾਜ ਬਹਾਦਰ ਸਿੰਘ, ਰੂਪ ਸਿੰਘ, ਸੁਖ ਲਾਲ ਸਿੰਘ,

ਰਜਿੰਦਰ ਸਿੰਘ ਮਹਿਤਾ, ਸੁਰਿੰਦਰ ਸਿੰਘ, ਹਰਪਾਲ ਸਿੰਘ, ਗੁਰਸੇਵਕ ਸਿੰਘ, ਭੁਪਿੰਦਰ ਸਿੰਘ, ਸ਼ਿਵਚਰਨ ਸਿੰਘ, ਇਨ੍ਹਾਂ ਲਾਈਨਾਂ ਦਾ ਲੇਖਕ (ਜਸਬੀਰ ਸਿੰਘ ਸਰਨਾ), ਦਲਜੀਤ ਸਿੰਘ, ਸੁਰਜੀਤ ਸਿੰਘ ਥਾਂਦਾ, ਮਹਿੰਦਰ ਪਾਲ ਸਿੰਘ ਵਗੈਰਾ ਦੇ ਸਿਰ ਸੀ। ਮਗਰੋਂ ਪੁਲਿਸ ਨੇ ਇਨ੍ਹਾਂ ਸਾਰੇ ਵਰਕਰਾਂ 'ਤੇ ਲਾਠੀਚਾਰਜ ਕੀਤਾ ਅਤੇ ਪੁਲਿਸ ਹਿਰਾਸਤ ਵਿਚ ਰੱਖਿਆ। ਅੰਮ੍ਰਿਤਸਰ ਜ਼ਿਲ੍ਹੇ ਦੇ ਕਾਲਜ ਸਟੂਡੈਂਟਸ ਨੇ ਪੁਲਿਸ ਦਾ ਦੋ ਚਾਰ ਦਿਨਾਂ ਵਿਚ ਨੱਕ ਦਮ ਕਰ ਦਿੱਤਾ। ਨਤੀਜੇ ਵਜੋਂ ਹਫ਼ਤੇ ਮਗਰੋਂ ਹੀ ਸਾਰੇ ਗ੍ਰਿਫ਼ਤਾਰ ਸਟੂਡੈਂਟਸ ਨੂੰ ਸੈਂਟਰਲ ਜੇਲ੍ਹ ਅੰਮ੍ਰਿਤਸਰ ਵਿੱਚੋਂ ਰਿਹਾ ਕਰ ਦਿੱਤਾ ਗਿਆ। ਇੰਝ ਫ਼ੈਡਰੇਸ਼ਨ ਕਹਿਣੀ ਤੇ ਕਰਨੀ ਦੀ ਹਮਸਫਰ ਹੋ ਕੇ ਨਿੱਤਰੀ :

> "ਕਹਿ ਦੀਆ ਰਾਜ਼ ਤੋ ਲਾਜ਼ਿਮ ਥਾ ਸਜ਼ਾ ਕਾ ਮਿਲਣਾ,
> ਕਿਉਂ ਨਾ ਹੋਤਾ ਸਫ਼ਰ ਮੰਨਸੂਰ ਸਰਕਾਰ ਪੇ ਜੁਦਾ।"

ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੇ ਇਸ ਨਿਵੇਕਲੇ ਅਤੇ ਅਗਾਂਹਵਧੂ ਕਦਮ ਨੂੰ ਵੇਖਦਿਆਂ ਹੋਇਆਂ ਪੰਜਾਬ ਦੇ ਸਮੁੱਚੇ ਅਪੋਜ਼ੀਸ਼ਨ ਫਰੰਟ ਨੇ ਇਕ ਸਮਝਦਾਰ ਫ਼ੈਸਲਾ ਕੀਤਾ ਕਿ ੨ ਜਨਵਰੀ ੧੯੮੧ ਦੇ ਦਿਨ ਪੰਜਾਬ ਅਸੈਂਬਲੀ ਦਾ ਘੇਰਾਓ ਕੀਤਾ ਜਾਏ। ਇਸ ਘੇਰਾਓ ਨੂੰ ਫੇਲ੍ਹ ਕਰਨ ਵਾਸਤੇ ਪੰਜਾਬ ਭਰ ਵਿਚ ਸਿੱਖ ਸਟੂਡੈਂਟਸ ਦੀਆਂ ਗ੍ਰਿਫ਼ਤਾਰੀਆਂ ਕੀਤੀਆਂ ਗਈਆਂ। ਹਜ਼ਾਰਾਂ ਨੌਜਵਾਨ ਗ੍ਰਿਫ਼ਤਾਰ ਕਰ ਲਏ ਗਏ।

ਇਨ੍ਹਾਂ ਗ੍ਰਿਫ਼ਤਾਰੀਆਂ ਦੇ ਬਾਵਜੂਦ ਫ਼ੈਡਰੇਸ਼ਨ ਦੇ ਹਜ਼ਾਰਾਂ ਵਾਲੰਟੀਅਰ ਚੰਡੀਗੜ੍ਹ ਪਹੁੰਚੇ ਅਤੇ ਅਸੈਂਬਲੀ ਦਾ ਘੇਰਾਓ ਕੀਤਾ। ਪੁਲਿਸ ਨੇ ਲਾਠੀਚਾਰਜ ਵੀ ਕੀਤਾ ਅਤੇ ਗ੍ਰਿਫ਼ਤਾਰੀਆਂ ਵੀ ਕੀਤੀਆਂ। ੨੬ ਜਨਵਰੀ ਦਾ ਦਿਨ "ਕਾਲਾ ਦਿਨ" ਵਜੋਂ ਮਨਾਇਆ ਗਿਆ। ਫ਼ੈਡਰੇਸ਼ਨ ਵਰਕਰਾਂ ਨੇ ਗਵਰਨਰ ਪੰਜਾਬ ਦੀ ਤਕਰੀਰ ਵੀ, ਕਈ ਮਿੰਟਾਂ ਤਕ, ਰੋਕੀ ਰੱਖੀ। ਨਤੀਜਾ ਇਹ ਹੋਇਆ ਕਿ ਪੰਜਾਬ ਸਰਕਾਰ ਨੇ ਮੁਖ਼ਾਲਿਫ਼ ਪਾਰਟੀਆਂ ਨੂੰ ਗੱਲਬਾਤ ਵਾਸਤੇ ਸੱਦਾ ਭੇਜਿਆ।

ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੀ ਜ਼ਿਲ੍ਹਾ ਅੰਮ੍ਰਿਤਸਰ ਯੂਨਿਟ ਦੀ ਬੇਮਿਸਾਲ ਤਵਾਰੀਖ਼ੀ ਕਨਵੈਨਸ਼ਨ, ੧੧ ਫ਼ਰਵਰੀ ੧੯੮੧ ਦੇ ਦਿਨ, ਤੇਜਾ ਸਿੰਘ ਸਮੁੰਦਰੀ ਹਾਲ ਅੰਮ੍ਰਿਤਸਰ ਵਿਖੇ ਹੋਈ। ਇਸ ਕਨਵੈਨਸ਼ਨ ਵਿਚ ਫ਼ੈਡਰੇਸ਼ਨ ਆਗੂਆਂ ਤੋਂ ਇਲਾਵਾ ਡਾਕਟਰ ਰਾਜਿੰਦਰ ਕੌਰ, ਸਿਰਦਾਰ ਭਾਨ ਸਿੰਘ, ਸ. ਬਲਬੀਰ ਸਿੰਘ ਸੰਧੂ, ਪ੍ਰੋ. ਜਾਗੀਰ ਸਿੰਘ ਨੇ ਵੀ ਤਕਰੀਰਾਂ ਕੀਤੀਆਂ ਅਤੇ ਨੌਜਵਾਨਾਂ ਵੱਲੋਂ ਵਕਤ-ਵਕਤ 'ਤੇ ਕੌਮ ਵਾਸਤੇ ਕੀਤੇ ਰੋਲ ਰੂਬਰੂ ਖਾਲਸਾਈ ਮੰਜ਼ਿਲ ਵੱਲ ਟੁਰ ਰਹੇ ਕਾਫ਼ਲੇ ਦੀ ਤਾਰੀਫ਼ ਕੀਤੀ :

> ਜਦੋਂ ਵੀ ਉਠੇ ਤੂਫਾਨ ਬਣ ਕੇ,
> ਤੇ ਡਿੱਗੇ ਬਿਜਲੀਆਂ ਦੇ ਵਾਂਗ।

ਅਕਾਲ ਤਖ਼ਤ ਸਾਹਿਬ ਦੇ ਮੁੱਖ ਸੇਵਾਦਾਰ ਸਿੰਘ ਸਾਹਿਬ ਗਿਆਨੀ ਗੁਰਦਿਆਲ ਸਿੰਘ ਅਜਨੋਹਾ ਜੀ ਨੇ ਸਿੱਖਾਂ ਦੀ ਅੱਡਰੀ ਹਸਤੀ ਅਤੇ ਕੌਮੀਅਤ

ਬਾਰੇ ਬੋਲਦਿਆਂ "ਖਾਲਸਾ ਜੀ ਦੇ ਬੋਲ ਬਾਲੇ" ਵਾਸਤੇ ਤਾਕਤ ਦੀ ਵਰਤੋਂ ਨੂੰ ਜ਼ਰੂਰੀ ਦੱਸਿਆ। ਨੌਜਵਾਨਾਂ ਦਾ ਏਨਾ ਵੱਡਾ ਬੇਮਿਸਾਲ ਇਕੱਠ ਤੱਕ ਕੇ ਉਨ੍ਹਾਂ ਆਖਿਆ, "ਮੇਰਾ ਦਿਲ ਪੂਰੇ ਤੀਹ ਸਾਲ ਬਾਅਦ ਨੌਜਵਾਨਾਂ ਦਾ ਇਹ ਇਕੱਠ ਦੇਖ ਕੇ ਗਦ ਗਦ ਹੋ ਉਠਿਆ ਹੈ ਅਤੇ ਮੈਨੂੰ ਯਕੀਨ ਹੈ ਕਿ ਜੇ ਤੁਸੀਂ ਇਸੇ ਰਫ਼ਤਾਰ ਨਾਲ ਕੰਮ ਕਰਦੇ ਰਹੇ ਤਾਂ ਸਾਡੀ ਮੰਜ਼ਿਲ ਦੂਰ ਨਹੀਂ ਹੈ।"

ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦਾ ਬੁਲਿਟਨ, ਜੋ ਦੋ ਦਹਾਕਿਆਂ ਤੋਂ ਬੰਦ ਸੀ, ਨੂੰ ਮਾਹਵਾਰੀ ਮੈਗਜ਼ੀਨ "ਸ਼ਮਸ਼ੀਰਿ-ਦਸਤ" ਦੇ ਨਾਂ ਹੇਠ ਛਾਪਣਾ ਸ਼ੁਰੂ ਕੀਤਾ ਗਿਆ। ਇਸ ਦਾ ਐਡੀਟਰ ਸ. ਜਸਬੀਰ ਸਿੰਘ ਸਰਨਾ (ਲੇਖਕ) ਨੂੰ ਬਣਾਇਆ ਗਿਆ। ਇਸ ਦੀ ਪਹਿਲੀ ਕਾਪੀ ਸਿੰਘ ਸਾਹਿਬ ਗਿਆਨੀ ਗੁਰਦਿਆਲ ਸਿੰਘ ਜੀ ਨੇ ਅੰਮ੍ਰਿਤਸਰ ਕਨਵੈਨਸ਼ਨ ਵਿਚ ੧੧ ਫਰਵਰੀ ਨੂੰ ਰਿਲੀਜ਼ ਕੀਤੀ। ਇਸ ਕਨਵੈਨਸ਼ਨ ਵਿਚ ਪੰਜ ਅਹਿਮ ਮਤੇ ਵੀ ਪੇਸ਼ ਕੀਤੇ ਗਏ। ਮਗਰੋਂ ਜ਼ਿਲ੍ਹਾ ਕਮੇਟੀ ਦੇ ਸੇਵਾਦਾਰਾਂ ਦੀ ਚੋਣ ਕੀਤੀ ਗਈ। ਅਖ਼ੀਰ ਵਿਚ ਸਾਰੇ ਸਟੂਡੈਂਟਸ (ਜਿਨ੍ਹਾਂ ਨੀਲੀਆਂ, ਪੀਲੀਆਂ ਅਤੇ ਸਜੀਲੀਆਂ ਪੁਸ਼ਾਕਾਂ ਸਜਾਈਆਂ ਸਨ) ਖਾਲਸਾਈ ਜਲੌ ਵਿਚ ਇਕ ਵੱਡੇ ਜਲੂਸ ਕੀ ਸ਼ਕਲ ਵਿਚ ੧੩ ਅਪ੍ਰੈਲ ੧੯੭੮ ਦੇ ਸ਼ਹੀਦਾਂ ਦੀ ਸ਼ਹੀਦੀ ਦੀ ਜਗ੍ਹਾ 'ਤੇ ਪਹੁੰਚੇ ਅਤੇ ਉੱਥੇ ੫੧ ਫੁੱਟ ਉੱਚਾ ਨਿਸ਼ਾਨ ਸਾਹਿਬ ਝੁਲਾਇਆ। ਇਹ ਸੇਵਾ ਸਿੰਘ ਸਾਹਿਬ ਗਿਆਨੀ ਗੁਰਦਿਆਲ ਸਿੰਘ ਅਜਨੋਹਾ ਜੀ ਨੇ ਕੀਤੀ। ਅਰਦਾਸ ਤੋਂ ਬਾਅਦ ੧੧ ਹਵਾਈ ਫ਼ਾਇਰ ਕਰ ਕੇ ਨਿਸ਼ਾਨ ਸਾਹਿਬ ਨੂੰ ਸਲਾਮੀ ਦਿੱਤੀ ਗਈ। ਜਥੇਦਾਰ ਸਾਹਿਬ ਦੀ ਤਕਰੀਰ ਮਗਰੋਂ ਭਾਈ ਲਹਿਣਾ ਸਿੰਘ ਤੁੜ ਨੇ ਵੀ ਤਕਰੀਰ ਕੀਤੀ। ਇਸ ਕਾਨਫ਼ਰੰਸ ਦੀ ਕਾਮਯਾਬੀ ਤੋਂ ਮਹਾਸ਼ਾ ਪ੍ਰੈਸ ਦੀ ਚਿੜ ਦਾ ਪਤਾ ਇਸ ਗੱਲ ਤੋਂ ਲਾਇਆ ਜਾ ਸਕਦਾ ਹੈ ਕਿ ਸਿੱਖ-ਦੁਸ਼ਮਣ ਮਹਾਸ਼ਾ ਪ੍ਰੈਸ ਅਕਾਲੀ ਦਲ ਅਤੇ ਫ਼ੈਡਰੇਸ਼ਨ ਵਿਚ ਫ਼ਰਕ ਪੈਦਾ ਕਰਨ ਵਾਸਤੇ, ਕਈ ਦਿਨ ਤਕ, ਤਰੋੜ-ਮਰੋੜ ਕੇ ਖ਼ਬਰਾਂ ਛਾਪਦਾ ਰਿਹਾ।

੧੩ ਅਪ੍ਰੈਲ ੧੯੭੮ ਦੇ ਸ਼ਹੀਦਾਂ ਦੀ ਯਾਦਗਾਰ ਕਾਇਮ ਕਰਨ ਵਾਸਤੇ ਜਦੋਂ ਕੋਈ ਜਥੇਬੰਦੀ ਮੈਦਾਨ ਵਿਚ ਨਾ ਆਈ ਤਾਂ "ਹਿੰਮਤੇ-ਮਰਦਾਂ ਮਦਦੇ-ਖ਼ੁਦਾ" ਨੂੰ ਸੱਚ ਕਰ ਕੇ ਦਿਖਾਉਣ ਵਾਲੀ ਜਥੇਬੰਦੀ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਮੈਦਾਨ ਵਿਚ ਉੱਤਰੀ। ੧੦ ਮਾਰਚ ੧੯੮੧ ਦੀ ਰਾਤ ਨੂੰ ਤਕਰੀਬਨ ੪੦੦ ਫ਼ੈਡਰੇਸ਼ਨ ਵਰਕਰਾਂ ਅਤੇ ਸਿੱਖ ਸੰਗਤਾਂ ਨੇ ਚਾਰ ਦੀਵਾਰੀ ਕਰ ਕੇ, ਸ਼ਹੀਦਾਂ ਦੀ ਯਾਦਗਾਰ (ਬੀ ਬਲਾਕ, ਰੇਲਵੇ ਕਾਲੋਨੀ, ਅੰਮ੍ਰਿਤਸਰ) ਕਾਇਮ ਕੀਤੀ। ਸ਼ਹੀਦਾਂ ਦੀ ਯਾਦਗਾਰ ਅੱਜ ਵੀ ਹਵਾਵਾਂ ਸੰਗ ਪੈਗ਼ਾਮ ਦੇ ਰਹੀ ਹੈ :

> ਮੁਹੱਬਤ ਮੁਝੇ ਉਨ ਜਵਾਨੋਂ ਸੇ ਹੈ,
> ਸਿਤਾਰੋਂ ਪੇ ਜੋ ਡਾਲਤੇ ਹੈਂ ਕਮੰਦ।

੧੩ ਅਪ੍ਰੈਲ ੧੯੮੧ ਨੂੰ ਇਸੇ ਸ਼ਹੀਦੀ ਜਗ੍ਹਾ 'ਤੇ ਅਖੰਡ ਪਾਠ ਦੇ ਭੋਗ ਮਗਰੋਂ ਮਜ਼ਾਹਿਬ ਸਿੱਖ ਆਗੂ ਬਾਬਾ ਜਰਨੈਲ ਸਿੰਘ ਭਿੰਡਰਾਂਵਾਲਿਆਂ ਨੇ ਕਥਾ ਅਤੇ ਲੈਕਚਰ

ਕੀਤਾ ਅਤੇ ਸਿੱਖ ਕੌਮ ਦੀ ਆਜ਼ਾਦ ਅਤੇ ਅੱਡਰੀ ਹਸਤੀ ਦਾ ਅਹਿਸਾਸ ਮੁੜ ਚੇਤੇ ਕਰਵਾਇਆ। ਉਨ੍ਹਾਂ ਤੋਂ ਇਲਾਵਾ ਡਾਕਟਰ ਰਾਜਿੰਦਰ ਕੌਰ ਤੇ ਭਾਈ ਅਮਰੀਕ ਸਿੰਘ ਜੀ ਨੇ ਵੀ ਤਕਰੀਰਾਂ ਕੀਤੀਆਂ। ਅਖੰਡ ਕੀਰਤਨੀ ਜਥੇ ਦੇ ਸਿੰਘਾਂ ਨੇ ਰਸ-ਭਿੰਨਾ ਕੀਰਤਨ ਕੀਤਾ। ਗੁਰੂ ਕਾ ਲੰਗਰ ਅਤੁੱਟ ਵਰਤਿਆ।

ਸਿੱਖ ਸਟੂਡੈਂਟਸ ਫ਼ੈਡਰੇਸ਼ਨ ਨੇ ੩ ਮਈ ੧੯੮੧ ਨੂੰ ਅੰਮ੍ਰਿਤਸਰ ਸ਼ਹਿਰ ਦੀਆਂ ਸਮੁੱਚੀਆਂ ਸਿੱਖ ਜਥੇਬੰਦੀਆਂ ਨੇ ਨੁਮਾਇੰਦਿਆਂ ਦੀ ਇਕ ਖ਼ਾਸ ਮੀਟਿੰਗ ਬੁਲਾਈ। ਇਸ ਬੈਠਕ ਵਿਚ ਇਕ ਰਾਏ ਨਾਲ ਫ਼ੈਸਲਾ ਕੀਤਾ ਗਿਆ ਕਿ ਅੰਮ੍ਰਿਤਸਰ ਸ਼ਹਿਰ ਨੂੰ ਪਵਿੱਤਰ ਸ਼ਹਿਰ ਦਾ ਦਰਜਾ ਦਿੱਤਾ ਜਾਏ। ਸਿੱਖ ਜਥੇਬੰਦੀਆਂ ਨੇ ਯਾਰ੍ਹਾਂ ਮੈਂਬਰੀ "ਐਕਸ਼ਨ ਕਮੇਟੀ" ਬਣਾਈ ਅਤੇ ਸਰਕਾਰ ਨੂੰ ਅਲਟੀਮੇਟਮ ਦਿੱਤਾ ਕਿ ਜੇ ਕਰ ੩੦ ਮਈ ਤਕ ਸਿਗਰਟ, ਬੀੜੀ ਅਤੇ ਤੰਬਾਕੂ ਸ਼ਹਿਰ ਵਿੱਚੋਂ ਬਾਹਰ ਨਾ ਕੱਢਿਆ ਗਿਆ ਤਾਂ ੩੧ ਮਈ ਨੂੰ "ਐਂਟੀ ਸਮੋਕ ਮਾਰਚ" ਕੀਤਾ ਜਾਏਗਾ। ਅੰਮ੍ਰਿਤਸਰ ਸਿੱਖਾਂ ਵਾਸਤੇ ਓਨਾ ਹੀ ਪਵਿੱਤਰ ਹੈ ਜਿੰਨਾ ਹਿੰਦੂਆਂ ਵਾਸਤੇ ਹਰਦੁਆਰ, ਮੁਸਲਮਾਨਾਂ ਵਾਸਤੇ ਮੱਕਾ, ਈਸਾਈਆਂ ਵਾਸਤੇ ਬੈਥਲਮ ਅਤੇ ਯਹੂਦੀਆਂ ਵਾਸਤੇ ਯੋਰੋਸ਼ਲਮ। ਇਸ ਵਿਚ ਕੋਈ ਸ਼ੱਕ ਨਹੀਂ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਹੋਰ ਸਿੱਖ ਜਮਾਤਾਂ ਅੰਮ੍ਰਿਤਸਰ ਸ਼ਹਿਰ ਨੂੰ ਪਵਿੱਤਰ ਸ਼ਹਿਰ ਕਰਾਰ ਦੇਣ ਦੇ ਮਤੇ ਦਿੱਲੀ ਦੇ ਹਾਕਮਾਂ ਨੂੰ ਵਕਤ-ਵਕਤ 'ਤੇ ਦੇ ਚੁੱਕੀਆਂ ਸਨ ਪਰ ਹਕੀਕਤ ਤਾਂ ਇਹ ਸੀ ਕਿ ਭਾਰਤ ਸਰਕਾਰ ਸਿੱਖਾਂ ਦੀ ਕੋਈ ਗੱਲ ਮਤਿਆਂ ਰਾਹੀਂ ਨਹੀਂ ਮੰਨਦੀ।

੨੬ ਮਈ ੧੯੮੧ ਨੂੰ ਅੰਮ੍ਰਿਤਸਰ ਦੇ ਡਿੱਪਟੀ ਕਮਿਸ਼ਨਰ ਅਤੇ ਐਸ. ਐਸ. ਪੀ. ਦੀ ਮੌਜੂਦਗੀ ਵਿਚ ਸਿੱਖ ਆਗੂਆਂ ਅਤੇ ਦੁਰਗਿਆਣਾ ਮੰਦਰ ਕਮੇਟੀ ਨੇ "ਪਵਿੱਤਰ ਸ਼ਹਿਰ" ਦਾ ਨੁਕਤਾ ਮੰਨਦਿਆਂ, ਤੰਬਾਕੂ, ਬੀੜੀ, ਸਿਗਰਟ ਅਤੇ ਸ਼ਰਾਬ ਅਤੇ ਮੀਟ ਵੀ ਸ਼ਹਿਰ ਦੀ ਚਾਰ ਦੀਵਾਰੀ ਵਿੱਚੋਂ ਬਾਹਰ ਕੱਢਣ ਦੇ ਸਮਝੌਤੇ ਉੱਤੇ ਦਸਤਖ਼ਤ ਕੀਤੇ ਪਰ ਇਸ ਸਮਝੌਤੇ ਦੇ ਉਲਟ ੨੯ ਮਈ ਨੂੰ ਹਿੰਦੂਆਂ ਨੇ ਅੰਮ੍ਰਿਤਸਰ ਵਿਚ ਇਕ ਫ਼ਿਰਕੂ ਜਲੂਸ ਕੱਢਿਆ। ਇਸ ਜਲੂਸ ਵਿਚ "ਬੀੜੀ ਸਿਗਰਟ ਪੀਏਂਗੇ, ਹਮ ਸ਼ਾਨ ਸੇ ਜੀਏਂਗੇ," "ਉਤੜੀ ਐੜੀ ਨਹੀਂ ਪੜ੍ਹੇਂਗੇ, ਜੂੜਾ ਜੂੜੀ ਕੱਟ ਧਰੇਂਗੇ" ਵਰਗੇ ਨਾਅਰੇ ਲਾਏ ਗਏ ਅਤੇ ਸ਼ਰੇਆਮ ਸਿੱਖ ਧਰਮ ਬਾਰੇ ਗਾਲੀ-ਗਲੋਚ ਕੀਤਾ ਗਿਆ। ਇਥੋਂ ਤਕ ਕਿ ਮਹਾਸ਼ਾ ਵਰਿੰਦਰ ਨੇ ਆਰੀਆ ਸਮਾਜ ਮੰਦਰ ਵਿਚ ਸਿੱਖਾਂ ਨੂੰ ਪਾਗਲ ਕਿਹਾ ਅਤੇ ਆਖਿਆ ਕਿ ਸਿੱਖ ਭਾਰਤ 'ਚੋਂ ਨਿਕਲ ਜਾਣ। ਉਸ ਨੇ ਸਿੱਖ ਗੁਰੂ ਸਾਹਿਬਾਨ ਦੀ ਸ਼ਾਨ ਦੇ ਖ਼ਿਲਾਫ਼ ਨੀਚ ਲਫ਼ਜ਼ ਵੀ ਵਰਤੇ।

ਸਿੱਖ ਸਟੂਡੈਂਟਸ ਫ਼ੈਡਰੇਸ਼ਨ ਅਤੇ ਐਕਸ਼ਨ ਕਮੇਟੀ ਦੇ ਫ਼ੈਸਲੇ ਮੁਤਾਬਿਕ ੩੧ ਮਈ ੧੯੮੧ ਨੂੰ ਇਕ ਬੇਮਿਸਾਲ ਤਵਾਰੀਖ਼ੀ ਜਲੂਸ ਨਿਕਲਿਆ। ਇਸ ਜਲੂਸ ਵਿਚ ੫੦ ਹਜ਼ਾਰ ਤੋਂ ਵੱਧ ਸਿੱਖਾਂ ਨੇ ਸ਼ਮੂਲੀਅਤ ਕੀਤੀ। ਮੰਜੀ ਸਾਹਿਬ ਦੀਵਾਨ ਹਾਲ ਤੋਂ ਜਲੂਸ ਦੀ ਰਵਾਨਗੀ ਤੋਂ ਪਹਿਲਾਂ ਸਿੱਖ ਸੰਗਤਾਂ ਨੂੰ ਬਾਬਾ ਜਰਨੈਲ ਸਿੰਘ ਭਿੰਡਰਾਂਵਾਲਿਆਂ ਨੇ ਤਕਰੀਰ ਕੀਤੀ। ਉਨ੍ਹਾਂ ਤੋਂ ਇਲਾਵਾ ਹੋਰ ਵੀ ਕਈ ਸਿੱਖ

ਆਗੂਆਂ ਨੇ ਹਾਲਾਤ 'ਤੇ ਚਾਨਣਾ ਪਾਇਆ।

ਇਹ ਜਲੂਸ ਖਾਲਸਾਈ ਰਿਵਾਇਤਾਂ ਮੁਤਾਬਿਕ ਨਿਕਲਿਆ। ਜਲੂਸ ਦੇ ਅੱਗੇ ੨੧ ਘੋੜ ਸਵਾਰ ਨਿਹੰਗ, ਨਗਾਰਾ, ਨਿਸ਼ਾਨ ਸਾਹਿਬ ਅਤੇ ਅਕਾਲ ਤਖ਼ਤ ਸਾਹਿਬ ਦੇ ਮੁੱਖ ਸੇਵਾਦਾਰ ਤੋਂ ਬਾਅਦ ਬੇ-ਬਹਾ ਠਾਠਾਂ ਮਾਰਦਾ ਸਿੰਘਾਂ ਦਾ ਵਿਸ਼ਾਲ ਸਮੁੰਦਰ ਸੀ। ਇਸ ਜਲੂਸ ਵਿਚ ਸਿੱਖਾਂ ਦੇ ਖੁਮੀਨੀ (ਬਾਬਾ ਭਿੰਡਰਾਂਵਾਲੇ) ਵੀ ਹਮ-ਕਦਮ ਸਨ। ਜਲੂਸ ਅੰਮ੍ਰਿਤਸਰ ਸ਼ਹਿਰ ਦੀਆਂ ਵੱਖ-ਵੱਖ ਸੜਕਾਂ ਤੋਂ ਹੁੰਦਾ ਹੋਇਆ ਰਾਮ ਬਾਗ਼ ਪਹੁੰਚਿਆ। ਸੱਚ ਤਾਂ ਇਹ ਹੈ ਕਿ ਜਲੂਸ ਦੀ ਬਿਆਨਗੀ ਕੁਝ ਇਸੇ ਤਰ੍ਹਾਂ ਦੀ ਸੀ :

ਝੰਡੇ ਨਿਕਲੇ ਕੂਚ ਦਾ ਹੁਕਮ ਹੋਇਆ,
ਚੜ੍ਹੇ ਸੂਰਮੇ ਸਿੰਘ ਦਲੇਰ ਮੀਆਂ।
ਚੜ੍ਹੇ ਪੁਤ ਸਿਰਦਾਰਾਂ ਦੇ ਛੈਲ ਬਾਂਕੇ,
ਜਿਵੇਂ ਬੇਲਿਓਂ ਨਿਕਲਦੇ ਸ਼ੇਰ ਮੀਆਂ।

ਰਾਮ ਬਾਗ਼ ਵਿਚ ਝੂਲ ਰਹੇ ਨਿਸ਼ਾਨ ਸਾਹਿਬ ਦੀ ਛਾਂ ਹੇਠ ਖ਼ਤਮ ਹੋਏ ਜਲੂਸ ਨੂੰ ਜੋ ਆਗੂ ਮੁਖਾਤਿਬ ਹੋਏ, ਉਨ੍ਹਾਂ ਵਿਚ ਕਾਬਲੇ-ਜ਼ਿਕਰ ਸਨ: ਸ. ਬਲਬੀਰ ਸਿੰਘ ਸੰਧੂ, ਸ. ਹਰਸਿਮਰਨ ਸਿੰਘ ਸ. ਗੁਰਕਿਰਪਾਲ ਸਿੰਘ, ਸ. ਹਰਿੰਦਰਪਾਲ ਸਿੰਘ, ਸ. ਕਿਰਪਾਲ ਸਿੰਘ ਚੌਹਾਨ, ਸ. ਸਰਬਜੀਤ ਸਿੰਘ ਗਿਆਨੀ ਸੋਹਣ ਸਿੰਘ ਵਗੈਰਾ...। ਇਸ ਜਲੂਸ ਵਿਚ ਸ. ਹਰਵਿੰਦਰ ਸਿੰਘ ਖਾਲਸਾ (ਪਟਿਆਲਾ), ਸ. ਸੁੱਚਾ ਸਿੰਘ (ਗੁਰਦਾਸਪੁਰ), ਸ. ਗੁਰਮੁੱਖ ਸਿੰਘ ਚਾਵਲਾ (ਮੋਗਾ), ਸ. ਕੁਲਵੰਤ ਸਿੰਘ ਕੰਵਲ, ਸ. ਰਣਬੀਰ ਸਿੰਘ ਚਾਵਲਾ (ਜਲੰਧਰ), ਸ. ਜਰਨੈਲ ਸਿੰਘ (ਕਪੂਰਥਲਾ) ਵਗੈਰਾ ਸੈਂਕੜੇ ਸਾਥੀਆਂ ਦੇ ਜਥਿਆਂ ਨਾਲ ਸ਼ਾਮਿਲ ਹੋਏ।

ਇਸ ਜਲੂਸ ਤੋਂ ਬਾਅਦ ਹੀ ਅਸਲ ਵਿਚ ਬਾਬਾ ਜਰਨੈਲ ਸਿੰਘ ਭਿੰਡਰਾਂਵਾਲੇ ਸਿੱਖਾਂ ਦੇ ਹਰਦਿਲ-ਅਜ਼ੀਜ਼ ਆਗੂ ਵਾਂਗ ਉਭਰੇ। ਇਸ ਐਂਟੀ-ਤੰਬਾਕੂ ਮੋਰਚੇ ਕਾਰਨ ਸ. ਸੁਖਰਾਜ ਬਹਾਦਰ ਸਿੰਘ, ਸ. ਹਰਪਾਲ ਸਿੰਘ, ਸ. ਸ਼ਮਸ਼ੇਰ ਸਿੰਘ, ਸ. ਸਤਿੰਦਰਜੀਤ ਸਿੰਘ (ਪੀ. ਟੀ.), ਅਤੇ ਸ. ਮਹਿੰਦਰਪਾਲ ਸਿੰਘ ਉੱਤੇ ਝੂਠੇ ਕੇਸ ਬਣਾ ਕੇ ਗ੍ਰਿਫ਼ਤਾਰ ਕਰ ਲਿਆ ਗਿਆ। ਇਸ ਐਂਟੀ-ਸਮੋਕ ਜਲੂਸ ਨੂੰ ਮਹਾਸ਼ਾ ਅਖ਼ਬਾਰਾਂ ਨੇ "ਖਾਲਿਸਤਾਨ ਮਾਰਚ" ਦਾ ਨਾਂ ਦਿੱਤਾ।

ਇਨ੍ਹਾਂ ਦਿਨਾਂ ਵਿਚ ਹੀ ਮਹਾਸ਼ਾ ਅਖ਼ਬਾਰ "ਜਗਬਾਣੀ" ਦੇ ਐਡੀਟਰ ਲਾਲਾ ਜਗਤ ਨਾਰਾਇਣ ਨੇ ਅਕਾਲ ਤਖ਼ਤ ਸਾਹਿਬ ਦੇ ਮੁੱਖ ਸੇਵਾਦਾਰ ਗਿਆਨੀ ਗੁਰਦਿਆਲ ਸਿੰਘ ਅਜਨੋਹਾ ਦੇ ਖ਼ਿਲਾਫ਼ ਗ਼ਲਤ ਲਫ਼ਜ਼ ਵਰਤੇ। ਇਸ 'ਤੇ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੇ ਸਿਪਾਹੀਆਂ ਨੇ ਅੰਮ੍ਰਿਤਸਰ ਵਿਚ ਜਗਬਾਣੀ ਦੇ ਲੋਕਲ ਨੁਮਾਇੰਦੇ ਮਿਸਟਰ ਸੋਨੀ ਦਾ ਘੇਰਾਓ ਕੀਤਾ ਅਤੇ ਉਸ ਨੂੰ ਖ਼ਬਰਦਾਰ ਕੀਤਾ ਕਿ ਸਿੱਖਾਂ ਦੀ ਸੁਪਰੀਮ ਅਦਾਲਤ ਅਕਾਲ ਤਖ਼ਤ ਸਾਹਿਬ ਦੇ ਖ਼ਿਲਾਫ਼ ਕੋਈ ਲਫ਼ਜ਼ ਵੀ ਬਰਦਾਸ਼ਤ ਨਹੀਂ ਕੀਤਾ ਜਾਏਗਾ। ਮਹਾਸ਼ਿਆਂ ਨੇ ਪੁਲਿਸ ਸੱਦ ਲਈ। ਪੁਲਿਸ

ਨੇ ਨੌਜਵਾਨਾਂ ਉੱਤੇ ਬੇਤਹਾਸ਼ਾ ਲਾਠੀਚਾਰਜ ਕੀਤਾ ਅਤੇ ਨਾਲ ਹੀ ੧੫ ਸਿੰਘਾਂ ਨੂੰ ਗ੍ਰਿਫ਼ਤਾਰ ਵੀ ਕਰ ਲਿਆ। ਮਗਰੋਂ ੩੪ ਦਿਨਾਂ ਬਾਅਦ ਇਨ੍ਹਾਂ ਸਾਰਿਆਂ ਨੂੰ ਜ਼ਮਾਨਤਾਂ 'ਤੇ ਰਿਹਾ ਕੀਤਾ ਗਿਆ।

ਸ਼੍ਰੋਮਣੀ ਅਕਾਲੀ ਦਲ ਵੱਲੋਂ ੭ ਸਤੰਬਰ ੧੯੮੧ ਨੂੰ ਦਿੱਲੀ ਵਿਖੇ ਰੈਲੀ ਕੀਤੀ ਗਈ। ਇਸ ਰੋਸ ਰੈਲੀ ਵਿਚ ਹਜ਼ਾਰਾਂ ਨੌਜਵਾਨਾਂ ਨੇ ਵੀ ਹਿੱਸਾ ਲਿਆ। ਇਸ ਦਿਨ ਤਕਰੀਬਨ ੨੦੦ ਨੌਜਵਾਨ ਗ੍ਰਿਫ਼ਤਾਰ ਕੀਤੇ ਗਏ।

ਫ਼ਿਰਕੂ ਮਹਾਸ਼ਾ ਅਖ਼ਬਾਰ ਨਵੀਸ ਲਾਲਾ ਜਗਤ ਨਾਰਾਇਣ ਨੂੰ ੯ ਸਤੰਬਰ ੧੯੮੧ ਦੇ ਦਿਨ ਲੁਧਿਆਣੇ ਕੋਲ ਕਤਲ ਕਰ ਦਿੱਤਾ ਗਿਆ। ਅਗਲੇ ਦਿਨ ਜਨਾਜ਼ੇ ਨਾਲ ਜਾਂਦੀ ਭੀੜ ਨੇ ਸਿੱਖਾਂ ਦੇ ਖ਼ਿਲਾਫ਼ ਘਟੀਆ ਅਤੇ ਜ਼ਹਿਰੀਲੇ ਕਿਸਮ ਦੇ ਨਾਅਰੇ ਲਾਏ। ਸਿੱਖਾਂ ਉੱਤੇ ਹਮਲੇ ਕੀਤੇ ਗਏ। ਜਲੰਧਰ ਵਿਚ ਅਜੀਤ ਅਤੇ ਅਕਾਲੀ ਪਤ੍ਰਿਕਾ ਅਤੇ ਪਟਿਆਲੇ ਵਿਚ ਚੜ੍ਹਦੀ ਕਲਾ ਅਖ਼ਬਾਰ ਦੀਆਂ ਇਮਾਰਤਾਂ 'ਤੇ ਵੀ ਹਮਲੇ ਕੀਤੇ ਗਏ ਅਤੇ ਸਿੱਖਾਂ ਦੀਆਂ ਜਾਇਦਾਦਾਂ ਦੀ ਸਾੜ-ਫੂਕ ਕੀਤੀ ਗਈ।

੧੩ ਸਤੰਬਰ ਨੂੰ ਸਰਕਾਰ ਨੇ ਲਾਲੇ ਦੇ ਕਤਲ ਬਾਰੇ ਬਾਬਾ ਜਰਨੈਲ ਸਿੰਘ ਭਿੰਡਰਾਂਵਾਲਿਆਂ ਨੂੰ ਫਸਾਉਣ ਵਾਸਤੇ ਉਨ੍ਹਾਂ ਦੇ ਵਾਰੰਟ ਜਾਰੀ ਕਰ ਦਿੱਤੇ। ਉਸ ਵੇਲੇ ਆਪ ਹਰਿਆਣਾ ਵਿਚ, ਸਿਰਸਾ ਦੇ ਕੋਲ, ਪਿੰਡ ਚੰਦੋ ਕਲਾਂ ਵਿਚ ਸਨ। ੧੪ ਸਤੰਬਰ ਦੀ ਸ਼ਾਮ ਨੂੰ ਪੰਜਾਬ ਅਤੇ ਹਰਿਆਣਾ ਪੁਲਿਸ ਦੇ ਹਜ਼ਾਰਾਂ ਸਿਪਾਹੀਆਂ ਨੇ ਪਿੰਡ ਉੱਤੇ ਚੁੱਪ-ਚਾਪ ਹਮਲਾ ਕਰ ਦਿੱਤਾ। ਇਸ ਹਮਲੇ ਦਾ ਮਕਸਦ ਬਾਬਾ ਜਰਨੈਲ ਸਿੰਘ ਭਿੰਡਰਾਂਵਾਲਿਆਂ ਨੂੰ ਮਾਰਨਾ ਸੀ। ਮਹਾਂਪੁਰਖ ਕੁਝ ਘੰਟੇ ਪਹਿਲਾਂ ਉੱਥੋਂ ਜਾ ਚੁੱਕੇ ਸਨ। ਛਿੱਥੇ ਪਏ ਪੁਲਸੀਆਂ ਨੇ ਜਥੇ ਦੀਆਂ ਦੋ ਬੱਸਾਂ, ਸਣੇ ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ, ਧਾਰਮਿਕ ਕਿਤਾਬਾਂ ਅਤੇ ਮਹਾਂਪੁਰਸ਼ਾਂ ਦੀਆਂ ਟੇਪਾਂ ਨੂੰ ਅੱਗ ਲਾ ਕੇ ਸਾੜ ਦਿੱਤਾ। ਇਸ ਅੱਗ ਲਾਉਣ 'ਤੇ ਲੁਟਮਾਰ ਕਰਨ ਦੀਆਂ ਖ਼ਬਰਾਂ ੧੫ ਸਤੰਬਰ ਦੀਆਂ ਸਾਰੀਆਂ ਅਖ਼ਬਾਰਾਂ ਨੇ ਛਾਪੀਆਂ।

ਇਸ ਜ਼ੁਲਮ ਦੇ ਖ਼ਿਲਾਫ਼ ਰੋਸ ਕਰਨ ਵਾਸਤੇ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਨੇ ੧੬ ਸਤੰਬਰ ਨੂੰ ਪੰਜਾਬ ਦੇ ਅਨੇਕਾਂ ਸ਼ਹਿਰਾਂ ਵਿਚ ਰੋਸ ਮਾਰਚ ਕੀਤੇ। ਬਾਬਾ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੀ ਗ੍ਰਿਫ਼ਤਾਰੀ ਦੇ ਵਾਰੰਟ ਜਾਰੀ ਕਰਨ ਦੇ ਖ਼ਿਲਾਫ਼ ਰੋਸ ਕਰ ਰਹੇ ਅੰਮ੍ਰਿਤਸਰ ਦੇ ਖਾਲਸਾ ਕਾਲਜ ਦੇ ਪਾੜ੍ਹਿਆਂ ਉੱਤੇ ਪੁਲਿਸ ਨੇ ਬੇਪਨਾਹ ਤਸ਼ੱਦਦ ਕੀਤਾ। ਇਸ ਤਸ਼ੱਦਦ ਦੌਰਾਨ ਸਟੂਡੈਂਟਸ ਅਤੇ ਪ੍ਰੋਫ਼ੈਸਰਜ਼ ਦੋਹਾਂ ਨੂੰ ਹੀ ਪੁਲਿਸ ਦੀਆਂ ਲਾਠੀਆਂ ਦਾ ਸ਼ਿਕਾਰ ਹੋਣਾ ਪਿਆ। ਪੁਲਿਸ ਨੇ ਹੋਸਟਲਾਂ ਵਿਚ ਦਾਖ਼ਲ ਹੋ ਕੇ ਜੋ ਲੁੱਟ-ਖਸੁਟ ਕੀਤੀ, ਉਹ ਆਪਣੀ ਮਿਸਾਲ ਆਪ ਹੀ ਸੀ। ਖਾਲਸਾ ਕਾਲਜ ਅੰਮ੍ਰਿਤਸਰ ਦੀ ਤਵਾਰੀਖ਼ ਵਿਚ ਅਜਿਹਾ ਪਹਿਲੀ ਵਾਰ ਹੋਇਆ ਸੀ। ਸਾਰੀਆਂ ਅਖ਼ਬਾਰਾਂ ਨੇ ਇਸ ਜ਼ੁਲਮ ਦਾ ਜ਼ਿਕਰ ਕੀਤਾ। ਪੁਲਿਸ ਦੀ ਇਸ ਧੱਕੇਸ਼ਾਹੀ ਦੀ ਨਿੰਦਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਖਾਲਸਾ ਕਾਲਜ ਸਟਾਫ਼ ਯੂਨੀਅਨ, ਗੁਰੂ ਨਾਨਕ ਯੂਨੀਵਰਸਿਟੀ ਟੀਚਰਜ਼ ਐਸੋਸੀਏਸ਼ਨ, ਸਟੂਡੈਂਟਸ ਵੈਲਫ਼ੇਅਰ

ਐਸੋਸੀਏਸ਼ਨ, ਗੁਰੂ ਨਾਨਕ ਯੂਨੀਵਰਸਿਟੀ ਨੇ ਵੀ ਕੀਤੀ। ਜ਼ੁਲਮ ਦੀ ਹੱਦ ਤਾਂ ਇਹ ਸੀ ਕਿ ਪੁਲਿਸ ਨੇ ਤਸ਼ੱਦਦ ਵੀ ਕੀਤਾ ਅਤੇ ੨੭ ਸਟੂਡੈਂਟਸ ਗ੍ਰਿਫ਼ਤਾਰ ਵੀ ਕੀਤੇ।

ਬਾਬਾ ਜਰਨੈਲ ਸਿੰਘ ਭਿੰਡਰਾਂਵਾਲਿਆਂ ਨੇ ਐਲਾਨਨਾਮਾ ਜਾਰੀ ਕੀਤਾ ਕਿ "ਮੈਂ ੨੦ ਸਤੰਬਰ ੧੯੮੧ ਨੂੰ ਗ੍ਰਿਫ਼ਤਾਰੀ ਦੇ ਦਿਆਂਗਾ।" ਬਸ ਫੇਰ ਕੀ ਸੀ—ਹਜ਼ਾਰਾਂ ਦੀ ਗਿਣਤੀ ਵਿਚ ਸਿੰਘ ਚੌਕ ਮਹਿਤਾ (ਅੰਮ੍ਰਿਤਸਰ) ਪਹੁੰਚਣੇ ਸ਼ੁਰੂ ਹੋ ਗਏ। ੧੯ ਸਤੰਬਰ ਤੋਂ ਹੀ ਚੌਕ ਮਹਿਤਾ ਦੇ ਆਲੇ-ਦੁਆਲੇ ਨੀਮ-ਫ਼ੌਜੀ ਦਸਤਿਆਂ ਦੇ ੩੫-੪੦ ਹਜ਼ਾਰ ਫ਼ੌਜੀ ਚੌਕ ਮਹਿਤਾ ਵੱਲ ਮਸ਼ੀਨਗੰਨਾਂ ਬੀੜ ਕੇ ਬੈਠ ਗਏ।

੨੦ ਸਤੰਬਰ ਦੀ ਸਵੇਰ ਤਕ ਚੌਕ ਮਹਿਤਾ ਵਿਚ ਤਕਰੀਬਨ ਤਿੰਨ ਲੱਖ ਸਿੱਖ ਇਕੱਠੇ ਹੋ ਚੁੱਕੇ ਸਨ। ਇਸ ਵੱਡੇ ਇਕੱਠ ਵਿਚ ਹਰ ਮਸ਼ਹੂਰ ਸਿੱਖ ਸਿਆਸੀ ਆਗੂ, ਧਾਰਮਿਕ ਆਗੂ ਅਤੇ ਸਟੂਡੈਂਟਸ ਲੀਡਰ ਪਹੁੰਚੇ ਹੋਏ ਸਨ। ਦੀਵਾਨ ਦੀ ਸਟੇਜ ਦੇ ਸਕੱਤਰ ਦੀ ਸੇਵਾ ਫ਼ੈਡਰੇਸ਼ਨ ਦੇ ਪ੍ਰਧਾਨ ਭਾਈ ਅਮਰੀਕ ਸਿੰਘ ਕਰ ਰਹੇ ਸਨ। ਬਾਬਾ ਜਰਨੈਲ ਸਿੰਘ ਭਿੰਡਰਾਂਵਾਲਿਆਂ ਨੇ ਸਿੱਖ ਸੰਗਤਾਂ ਨੂੰ ਪੁਰਅਮਨ ਰਹਿਣ ਵਾਸਤੇ ਅਪੀਲ ਕੀਤੀ। ਅਕਾਲ ਤਖ਼ਤ ਸਾਹਿਬ ਦੇ ਮੁੱਖ ਸੇਵਾਦਾਰ ਸਿੰਘ ਸਾਹਿਬ ਗਿਆਨੀ ਗੁਰਦਿਆਲ ਸਿੰਘ ਅਜਨੋਹਾ ਜੀ ਨੇ ਵਲਵਲੇ ਭਰੀ ਖਾਲਸਾ ਸਪਿਰਟ ਵਾਲੀ ਤਕਰੀਰ ਵਿਚ ਆਖਿਆ ਕਿ ਜੇ ਬਾਬਾ ਭਿੰਡਰਾਂਵਾਲਿਆਂ ਦਾ ਵਾਲ ਵੀ ਵਿੰਗਾ ਹੋਇਆ ਤਾਂ ਉਹ ਸ਼ਹੀਦੀ ਦੇਣ ਵਾਸਤੇ ਆਪਣੇ ਆਪ ਨੂੰ ਪੇਸ਼ ਕਰਨਗੇ।

ਬਾਬਾ ਜਰਨੈਲ ਸਿੰਘ ਭਿੰਡਰਾਂਵਾਲਿਆਂ ਨੇ ਗ੍ਰਿਫ਼ਤਾਰੀ ਵੇਲੇ ਕੇਸਰੀ ਦਸਤਾਰ ਸਜਾਈ ਹੋਈ ਸੀ। ਸ਼ਹੀਦੀ ਬਾਣੇ ਵਿਚ ਉਨ੍ਹਾਂ ਨੇ ਆਪਣੇ ਆਪ ਨੂੰ ਗ੍ਰਿਫ਼ਤਾਰੀ ਵਾਸਤੇ ਪੇਸ਼ ਕੀਤਾ। ਉਨ੍ਹਾਂ ਦੀ ਗ੍ਰਿਫ਼ਤਾਰੀ ਤੋਂ ਮਗਰੋਂ ਪੁਲਿਸ ਅਤੇ ਨੀਮ ਫ਼ੌਜੀ ਦਸਤਿਆਂ ਨੇ ਘਰੀਂ ਪਰਤ ਰਹੇ ਸਿੱਖਾਂ ਉੱਤੇ ਅੰਨ੍ਹੇਵਾਹ ਫ਼ਾਇਰਿੰਗ ਕਰ ਕੇ ਦਰਜਨ ਸਿੱਖ ਸ਼ਹੀਦ ਅਤੇ ਸੈਂਕੜੇ ਜ਼ਖ਼ਮੀ ਕਰ ਦਿੱਤੇ। ੨੭ ਸਤੰਬਰ ਨੂੰ ਸ਼੍ਰੋਮਣੀ ਅਕਾਲੀ ਦਲ ਨੇ ਬਾਬਾ ਭਿੰਡਰਾਂਵਾਲਿਆਂ ਦੀ ਰਿਹਾਈ ਅਤੇ ਹੋਰ ਸਿੱਖ ਮਸਲਿਆਂ ਵਾਸਤੇ ੧੭ ਅਕਤੂਬਰ ੧੯੮੧ ਤੋਂ ਸਿਵਲ ਨਾ-ਫ਼ੁਰਮਾਨੀ ਕਰਨ ਦਾ ਐਲਾਨ ਕਰ ਦਿੱਤਾ।

ਜਦੋਂ ਸਰਕਾਰ ਨੇ ਬਾਬਾ ਭਿੰਡਰਾਂਵਾਲਿਆਂ ਨੂੰ ਰਿਹਾ ਨਾ ਕੀਤਾ, ਤਾਂ ਫ਼ੈਡਰੇਸ਼ਨ ਵਰਕਰਾਂ ਨੇ ਪੰਜਾਬ ਵਿਚ ਕਈ ਜਗ੍ਹਾ ਬੰਬ ਧਮਾਕੇ ਕੀਤੇ। ੧੨ ਅਕਤੂਬਰ ਨੂੰ ਫ਼ੈਡਰੇਸ਼ਨ ਨੇ ਵਾਰਨਿੰਗ ਦਿੱਤੀ ਕਿ ਜੇ ਬਾਬਾ ਜਰਨੈਲ ਸਿੰਘ ਜੀ ਨੂੰ ਛੇਤੀ ਰਿਹਾ ਨਾ ਕੀਤਾ ਗਿਆ, ਤਾਂ ਪੰਜਾਬ ਦੇ ਹਾਲਾਤ ਕਾਬੂ ਤੋਂ ਬਾਹਰ ਹੋ ਜਾਣਗੇ। ਪੰਜਾਬ ਸਰਕਾਰ ਨੇ ਫ਼ੈਡਰੇਸ਼ਨ ਅਤੇ ਨੌਜਵਾਨਾਂ ਦੀਆਂ ਹੋਰ ਜਥੇਬੰਦੀਆਂ ਦੇ ਵਰਕਰਾਂ ਦੀਆਂ ਗ੍ਰਿਫ਼ਤਾਰੀਆਂ ਕਰਨੀਆਂ ਸ਼ੁਰੂ ਕਰ ਦਿੱਤੀਆਂ। ਬੰਬ ਧਮਾਕਿਆਂ ਅਤੇ ਹੋਰ ਵਾਰਦਾਤਾਂ ਦੇ ਨਾਂ ਹੇਠ ਸੈਂਕੜੇ ਸਿੱਖ ਗ੍ਰਿਫ਼ਤਾਰ ਕਰ ਕੇ ਜੇਲ੍ਹ ਦੀਆਂ ਕਾਲ ਕੋਠੜੀਆਂ ਵਿਚ ਸੁੱਟ ਦਿੱਤੇ ਗਏ। ਬੰਬ ਧਮਾਕੇ ਦਾ ਅਜਿਹਾ ਹੀ ਇਕ ਕੇਸ ਇਨ੍ਹਾਂ ਸਤਰਾਂ ਦੇ ਲਿਖਾਰੀ 'ਤੇ ਵੀ ਪਾਇਆ ਗਿਆ। ਅਜਿਹੇ ਕੇਸ ਸ. ਹਰਵਿੰਦਰ ਸਿੰਘ ਖਾਲਸਾ, ਸ. ਪਰਮਜੀਤ

ਸਿੰਘ, ਸ. ਸਤਿੰਦਰਜੀਤ ਸਿੰਘ (ਪੀ. ਟੀ.) ਸ. ਉਪਕਾਰ ਸਿੰਘ, ਸ. ਦੀਪਇੰਦਰ ਸਿੰਘ, ਸ. ਨਰਿੰਦਰ ਸਿੰਘ ਨਿੰਦੀ, ਸ. ਕੁਲਵੰਤ ਸਿੰਘ ਕੰਵਲ, ਸ. ਪਰਮਜੀਤ ਸਿੰਘ ਸਿੱਧੂ, ਸ. ਅਮਰਜੀਤ ਸਿੰਘ ਚਾਵਲਾ, ਸ. ਹਰਿਮੰਦਰ ਸਿੰਘ ਸੰਧੂ, ਸ. ਸੁਰਜੀਤ ਸਿੰਘ ਥਾਂਦਾ, ਸ. ਜਸਬੀਰ ਸਿੰਘ ਬਾਜਵਾ, ਸ. ਸ਼ਿਵਚਰਨ ਸਿੰਘ 'ਤੇ ਵੀ ਪਾਏ ਗਏ। ਜਥੇਬੰਦੀ ਦੇ ਸੀਨੀਅਰ ਵਰਕਰਾਂ 'ਤੇ ਤਾਂ ਦਰਜਨਾਂ ਕੇਸ ਪਾਏ ਗਏ। ਫ਼ੈਡਰੇਸ਼ਨ ਵੱਲੋਂ ਬਾਬਾ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੀ ਰਿਹਾਈ ਵਾਸਤੇ ਜੂਝ ਮਰਨ ਦਾ ਨੌਜਵਾਨਾਂ ਦਾ ਇਰਾਦਾ ਵੇਖ ਕੇ ਸਰਕਾਰ ਨੇ ੧੫ ਅਕਤੂਬਰ ਨੂੰ ਮਹਾਂਪੁਰਖਾਂ ਨੂੰ ਰਿਹਾ ਕਰ ਦਿੱਤਾ।

ਭਾਈ ਅਮਰੀਕ ਸਿੰਘ ਜੀ ਪ੍ਰਧਾਨ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਨੇ ਅਕਾਲੀ ਦਲ ਦੇ ਆਗੂਆਂ ਨੂੰ ਅਪੀਲ ਕੀਤੀ ਕਿ ਖ਼ਾਲਸਾ ਕਾਲਜ ਅੰਮ੍ਰਿਤਸਰ 'ਤੇ ਪੁਲਿਸ ਦੇ ਹਮਲੇ, ਮਧੂਬਨ ਦੇ ਸਿੰਘਾਂ ਦੇ ਕਤਲ ਅਤੇ ਚੰਦੋ ਕਲਾਂ ਵਿਚ ਪੁਲਿਸ ਜ਼ੁਲਮ ਦੀਆਂ ਘਟਨਾਵਾਂ ਦੀ ਅਦਾਲਤੀ ਜਾਂਚ ਦੇ ਐਲਾਨ ਕੀਤੇ ਜਾਣ ਤਕ ਸਰਕਾਰ ਨਾਲ ਕੋਈ ਗੱਲਬਾਤ ਨਾ ਕੀਤਾ ਜਾਏ। ਬਾਬਾ ਜਰਨੈਲ ਸਿੰਘ ਭਿੰਡਰਾਂਵਾਲਿਆਂ ਨੇ ਵੀ ਅਜਿਹੀ ਹੀ ਮੰਗ ਕੀਤੀ। ਅਖ਼ੀਰ ਅਕਾਲੀ ਦਲ ਨੇ ਵੀ ਇਸ ਦੀ ਤਾਈਦ ਕਰ ਦਿੱਤੀ।

✡ ✡ ✡

# ਧਾਰ 'ਤੇ ਟੁਰਦਾ ਕਾਫ਼ਲਾ

੨੪ ਅਕਤੂਬਰ ੧੯੮੧ ਨੂੰ ਬਾਬਾ ਜਰਨੈਲ ਸਿੰਘ ਭਿੰਡਰਾਂਵਾਲਿਆਂ ਅਤੇ ਅਕਾਲ ਤਖ਼ਤ ਸਾਹਿਬ ਦੇ ਮੁੱਖ ਸੇਵਾਦਾਰ ਸਿੰਘ ਸਾਹਿਬ ਗਿਆਨੀ ਗੁਰਦਿਆਲ ਸਿੰਘ ਅਜਨੋਹਾ ਵਿਚਕਾਰ ਪੰਥਕ ਏਕਤਾ ਬਾਰੇ ਡੂੰਘੀਆਂ ਵਿਚਾਰਾਂ ਹੋਈਆਂ। ਇਹ ਗੱਲਬਾਤ ਮਗਰੋਂ ਪੰਥਕ ਏਕਤਾ ਵਾਸਤੇ ਇਕ ਮੀਲ ਪੱਥਰ ਸਾਬਿਤ ਹੋਈ।

ਨਵੰਬਰ-ਦਸੰਬਰ ੧੯੮੧ ਦੇ ਦਿਨਾਂ ਵਿਚ ਵੀ ਪੁਲਿਸ ਨੇ ਫ਼ੈਡਰੇਸ਼ਨ ਵਰਕਰਾਂ ਦੀ ਫੜੋ-ਫੜੀ ਜਾਰੀ ਰੱਖੀ ਅਤੇ ਸਿੱਖ ਨੌਜਵਾਨਾਂ 'ਤੇ ਝੂਠੇ ਕੇਸ ਪਾ ਕੇ ਉਨ੍ਹਾਂ ਨੂੰ ਪਰੇਸ਼ਾਨ ਕੀਤਾ। ਇਨ੍ਹਾਂ ਸਤਰਾਂ ਦੇ ਲਿਖਾਰੀ (ਜਸਬੀਰ ਸਿੰਘ ਸਰਨਾ), ਸ. ਸੁਰਜੀਤ ਸਿੰਘ ਥਾਂਦਾ, ਸ. ਸ਼ਿਵਚਰਨ ਸਿੰਘ, ਸ. ਨਰਿੰਦਰ ਸਿੰਘ, ਸ. ਬੂਆ ਸਿੰਘ ਤੇ ਹੋਰਾਂ ਨੂੰ ਵੱਖ-ਵੱਖ ਜਗ੍ਹਾ ਤੋਂ ਗ੍ਰਿਫ਼ਤਾਰ ਕਰ ਕੇ ਸੈਂਟਰਲ ਜੇਲ੍ਹ ਅੰਮ੍ਰਿਤਸਰ ਵਿਚ ਨਜ਼ਰਬੰਦ ਕੀਤਾ ਗਿਆ।

੨੪ ਨਵੰਬਰ ੧੯੮੧ ਦੇ ਦਿਨ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੇ ਸੱਦੇ 'ਤੇ ਪੰਜਾਬ ਭਰ ਦੇ ਸਕੂਲਾਂ ਕਾਲਜਾਂ ਵਿਚ ਹੜਤਾਲ ਹੋਈ। ਫ਼ੈਡਰੇਸ਼ਨ ਦੀ ਮੰਗ ਸੀ ਕਿ ਸਾਰੇ ਗ੍ਰਿਫ਼ਤਾਰ ਸਟੂਡੈਂਟਸ ਰਿਹਾ ਕੀਤੇ ਜਾਣ, ਖਾਲਸਾ ਕਾਲਜ ਅੰਮ੍ਰਿਤਸਰ 'ਚ ਕੀਤੀ ਪੁਲਿਸ ਤਸ਼ੱਦਦ ਦੀ ਜੁਡੀਸ਼ੀਅਲ ਜਾਂਚ ਕਰਵਾਈ ਜਾਏ। ਇਹ ਹੜਤਾਲ ਏਨੀ ਜ਼ਬਰਦਸਤ ਸੀ ਕਿ ਅੰਮ੍ਰਿਤਸਰ, ਗੁਰਦਾਸਪੁਰ, ਜਲੰਧਰ, ਪਟਿਆਲਾ, ਕਪੂਰਥਲਾ, ਪੱਟੀ, ਤਰਨਤਾਰਨ, ਖਡੂਰ ਸਾਹਿਬ, ਰਾਜਪੁਰਾ, ਬਠਿੰਡਾ ਅਤੇ ਹੋਰ ਕਈ ਜਗ੍ਹਾ 'ਤੇ ਸਾਰੇ ਛੋਟੇ ਤੇ ਵੱਡੇ ਕਾਲਜ ਪੂਰੀ ਤਰ੍ਹਾਂ ਬੰਦ ਰਹੇ।

੧੬ ਸਤੰਬਰ ੧੯੮੧ ਦੇ ਦਿਨ ਖਾਲਸਾ ਕਾਲਜ ਅੰਮ੍ਰਿਤਸਰ ਵਿਚ ਇਕ ਭਾਰੀ ਇਕੱਠ ਕੀਤਾ ਗਿਆ। ਇਸ ਇਕੱਠ ਵਿਚ ਬਾਬਾ ਜਰਨੈਲ ਸਿੰਘ ਭਿੰਡਰਾਂਵਾਲਿਆਂ ਨੇ ਉਨ੍ਹਾਂ ਪ੍ਰੋਫ਼ੈਸਰਾਂ, ਪਾੜ੍ਹਿਆਂ ਅਤੇ ਜੁਝਾਰੂਆਂ ਨੂੰ ਸਿਰੋਪਾਓ ਭੇਂਟ ਕੀਤੇ, ਜਿਨ੍ਹਾਂ ਉੱਤੇ ਮਹਾਂਪੁਰਖਾਂ ਦੀ ਗ੍ਰਿਫ਼ਤਾਰੀ ਦੇ ਖ਼ਿਲਾਫ਼ ਕੀਤੇ ਪ੍ਰੋਟੈਸਟ ਦੇ ਮੌਕੇ 'ਤੇ ਪੁਲਿਸ ਨੇ ਬੇਤਹਾਸ਼ਾ ਤਸ਼ੱਦਦ ਕੀਤਾ ਸੀ। ਇਸ ਇਕੱਠ ਵਿਚ ਸੈਂਕੜੇ ਪਾੜ੍ਹਿਆਂ ਨੇ ਅੰਮ੍ਰਿਤ-ਪਾਨ ਕੀਤਾ। ਇਸ ਮੌਕੇ 'ਤੇ ਅੰਮ੍ਰਿਤਸਰ ਜੇਲ੍ਹ ਵਿਚ ਨਜ਼ਰਬੰਦ ਸਿੰਘਾਂ ਦਾ ਸਿੱਖ ਨੌਜਵਾਨਾਂ ਦੇ ਨਾਂ ਪੈਗਾਮ ਵੀ ਪੜ੍ਹ ਕੇ ਸੁਣਾਇਆ ਗਿਆ। ਇਸ ਪੈਗ਼ਾਮ ਨੂੰ ਸੁਣ ਕੇ ਪਾੜ੍ਹਿਆਂ ਨੇ ਆਪਣੀਆਂ ਜਾਨਾਂ ਕੌਮ ਵਾਸਤੇ ਰਾਖਵੀਆਂ ਰੱਖਣ ਦੇ ਪ੍ਰਣ ਕੀਤੇ :

ਤੇਰੇ ਸੋਚੇ ਹੂਏ ਖ਼ਵਾਬ ਕੀ ਤਦਬੀਰ ਬਦਲੇਂਗੇ।
ਉਠੇਂਗੇ ਮਸ਼ਾਲਿ-ਤੂਫ਼ਾਂ, ਆਜ ਹਮ ਤਕਦੀਰ ਬਦਲੇਂਗੇ।

ਪੰਜਾਬ ਵਿਚ ਪਿਛਲੇ ਕੁਝ ਮਹੀਨਿਆਂ ਤੋਂ ਸਿੱਖਾਂ ਉੱਤੇ ਜ਼ੁਲਮ ਦੇ ਕਈ ਨਵੇਂ

ਤਰੀਕੇ ਵੇਖਣ ਵਿਚ ਆਏ ਸਨ। ਪਿੰਡ ਸੰਧੂ ਚੱਠਾ, ਕਾਲਾ ਸੰਘਾ, ਕੁਹਾੜਕਾ, ਮਨਿਆਲਾ, ਥਾਂਦਾ, ਬਾਕੀਪੁਰ, ਠੱਠੀਆਂ ਸੰਤਾਂ, ਖੇਮਕਰਨ, ਨੁਸ਼ਹਿਰਾ ਪੰਨੂੰਆਂ, ਵਰਪਾਲ, ਪਾਂਛਟਾ (ਕਪੂਰਥਲਾ) ਵਗੈਰਾ ਅਨੇਕਾਂ ਪਿੰਡਾਂ ਵਿਚ ਜੋ ਕਹਿਰ ਵਾਪਰਿਆ, ਜੇ ਉਸ ਦੀ ਹਰ ਘਟਨਾ ਨੂੰ ਬਿਆਨ ਕੀਤਾ ਜਾਏ ਤਾਂ ਹਰੇਕ ਪਿੰਡ ਵਾਸਤੇ ਵੱਖਰੀ ਕਿਤਾਬ ਲਿਖਣੀ ਪਏਗੀ।

ਇਹ ਉਹ ਮਾਹੌਲ ਸੀ, ਜਿਸ ਵਿਚ ਸਿੱਖਾਂ ਨੂੰ ਭਾਰਤ ਅੰਦਰ ਹੌਲੀ-ਹੌਲੀ ਖ਼ਤਮ ਕਰਨ ਦੀਆਂ ਸਾਜਿਸ਼ਾਂ ਨੁਮੂਦਾਰ ਹੋਈਆਂ ਸਨ। ਸਿੱਖ ਮਹਿਸੂਸ ਕਰ ਰਹੇ ਸਨ ਕਿ ਭਾਰਤ ਵਿਚ ਸਿੱਖਾਂ ਨੂੰ ਦੂਜੇ ਦਰਜੇ ਦੇ ਸ਼ਹਿਰੀ, ਇਕ ਸੋਚੀ ਸਮਝੀ ਸਕੀਮ ਤਹਿਤ ਹੀ ਬਣਾਇਆ ਜਾ ਰਿਹਾ ਹੈ। ਸਿੱਖਾਂ ਦਾ ਇਹ ਦਾਅਵਾ ਹੈ ਕਿ ਉਹਨਾਂ ਦਾ ਧਰਮ ਹੁਣ ਮਹਿਫ਼ੂਜ ਨਹੀਂ।

ਦਸੰਬਰ ੧੯੮੧ ਜਨਵਰੀ ੧੯੮੨ ਵਿਚ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦਾ ਟਰੇਨਿੰਗ ਕੈਂਪ ਰਿਆਸੀ (ਜੰਮੂ ਕਸ਼ਮੀਰ) ਵਿਚ ਲਾਇਆ ਗਿਆ। ਇਸ ਕੈਂਪ ਵਿਚ ਇਕ ਸੌ ਦੇ ਕਰੀਬ ਸਟੂਡੈਂਟ ਹਾਜ਼ਿਰ ਹੋਏ। ਸਿਰਦਾਰ ਭਾਨ ਸਿੰਘ, ਪ੍ਰਿੰਸੀਪਲ ਪਰਕਾਸ਼ ਸਿੰਘ, ਡਾਕਟਰ ਹਰਜਿੰਦਰ ਸਿੰਘ ਦਿਲਗੀਰ, ਪ੍ਰੋ: ਦਵਿੰਦਰ ਸਿੰਘ ਅਤੇ ਹੋਰ ਵਿਦਵਾਨਾਂ ਨੇ ਨੌਜਵਾਨਾਂ ਨੂੰ ਸਿੱਖ ਹਿਸਟਰੀ, ਸਿੱਖ ਧਰਮ ਅਤੇ ਪੰਥਕ ਨਿਸ਼ਾਨੇ ਸਬੰਧੀ ਰੌਸ਼ਨੀ ਦਿੱਤੀ।

੬ ਫਰਵਰੀ ੧੯੮੨ ਨੂੰ, ਸਵੇਰੇ ੪ ਵਜੇ, ਸੈਂਕੜੇ ਪੁਲਸੀਆਂ ਨੇ ਖਾਲਸਾ ਕਾਲਜ ਅੰਮ੍ਰਿਤਸਰ ਦੇ ਨਾਭਾ ਹੋਸਟਲ ਵਿੱਚੋਂ ਫ਼ੈਡਰੇਸ਼ਨ ਆਗੂ ਸ. ਅਮਰਜੀਤ ਸਿੰਘ ਚਾਵਲਾ (ਮੋਗਾ) ਨੂੰ ਵਹਿਸ਼ੀ ਤਰੀਕੇ ਨਾਲ ਗ੍ਰਿਫ਼ਤਾਰ ਕੀਤਾ। ਇਸ ਤਸ਼ੱਦਦ ਦੀ ਦਾਸਤਾਨ ਵਿਚ ਸ. ਚਾਵਲਾ ਨਾਲ ਕੀ ਵਾਪਰੀ ਸਿਰਫ਼ ਉਸੇ ਦੀ ਜ਼ਬਾਨੀ ਹੀ ਸੁਣੀ ਜਾ ਸਕਦੀ ਹੈ। ਉਸ ਦਾ ਫ਼ੈਡਰੇਸ਼ਨ ਵਾਸਤੇ ਜੂਝ ਮਰਨ ਦਾ ਇਰਾਦਾ ਧੰਨ ਹੈ।

ਸਿੱਖ ਸਟੂਡੈਂਟਸ ਫ਼ੈਡਰੇਸ਼ਨ ਅੰਮ੍ਰਿਤਸਰ ਯੂਨਿਟ ਦੀ ਇਕ ਕਨਵੈਨਸ਼ਨ ੧੦ ਫਰਵਰੀ ੧੯੮੨ ਨੂੰ ਤੇਜਾ ਸਿੰਘ ਸਮੁੰਦਰੀ ਹਾਲ ਵਿਚ ਹੋਈ। ਇਸ ਕਨਵੈਨਸ਼ਨ ਵਿਚ ਹਜ਼ਾਰਾਂ ਸਟੂਡੈਂਟਸ ਨੇ ਹਿੱਸਾ ਲਿਆ। ਇਸ ਕਨਵੈਨਸ਼ਨ ਵਿਚ ਸਿੰਘ ਸਾਹਿਬ ਗਿਆਨੀ ਸਾਹਿਬ ਸਿੰਘ ਜੀ ਚਮਕ (ਗ੍ਰੰਥੀ ਦਰਬਾਰ ਸਾਹਿਬ), ਸ. ਭਾਨ ਸਿੰਘ, ਸ. ਹਰਭਜਨ ਸਿੰਘ ਸੰਧੂ, ਸ. ਬੀਰ ਵਰਿੰਦਰਜੀਤ ਸਿੰਘ ਦਿੱਲੀ, ਭਾਈ ਅਮਰੀਕ ਸਿੰਘ ਜੀ, ਜਥੇਦਾਰ ਮੋਹਣ ਸਿੰਘ ਮਟੀਆ, ਸ. ਪੂਰਨ ਸਿੰਘ ਹੁੰਦਲ ਐਡਵੋਕੇਟ, ਹਰਮਿੰਦਰ ਸਿੰਘ ਸੰਧੂ, ਪ੍ਰੋ. ਮਹਿੰਦਰ ਸਿੰਘ ਧਾਰੀਵਾਲ ਨੇ ਤਕਰੀਰਾਂ ਕੀਤੀਆਂ। ਇਨ੍ਹਾਂ ਤੋਂ ਇਲਾਵਾ ਫ਼ੈਡਰੇਸ਼ਨ ਦੇ ਸੇਵਾਦਾਰ ਵਿੱਚੋਂ ਸ. ਕੁਲਵੰਤ ਸਿੰਘ ਸਿੱਧੂ, ਸ. ਹਰਪ੍ਰੀਤ ਸਿੰਘ (ਵਛੋਆ), ਸ. ਮਨਜੀਤ ਸਿੰਘ (ਭੂਰਾ ਕੋਨ੍ਹਾ), ਸ. ਸੁੱਚਾ ਸਿੰਘ (ਬਾਮਣ), ਸ. ਸ਼ਿਵਚਰਨ ਸਿੰਘ, ਸ. ਬਲਦੇਵ ਸਿੰਘ (ਚਵਿੰਡਾ), ਸ. ਕਿਰਪਾਲ ਸਿੰਘ ਚੌਹਾਨ ਨੇ ਵੀ ਤਕਰੀਰਾਂ ਕੀਤੀਆਂ। ਭਾਈ ਅਮਰੀਕ ਸਿੰਘ ਪ੍ਰਧਾਨ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਨੇ ਪੰਜਾਬ ਸਰਕਾਰ ਨੂੰ ਵਾਰਨਿੰਗ ਦੇਂਦਿਆਂ ਕਿਹਾ, "ਜੇ ਕਰ ਸਰਕਾਰ ਨੇ ਫ਼ੈਡਰੇਸ਼ਨ

ਦੇ ਮੈਂਬਰਾਂ ਅਤੇ ਉਨ੍ਹਾਂ ਦੇ ਪਰਿਵਾਰਾਂ 'ਤੇ ਤਸ਼ੱਦਦ ਕਰਨਾ ਬੰਦ ਨਾ ਕੀਤਾ, ਤਾਂ ਸਟੂਡੈਂਟਸ ਨੂੰ ਇਸ ਤਸ਼ੱਦਦ ਦੇ ਖ਼ਿਲਾਫ਼ ਕੋਈ ਰਾਹ ਅਪਨਾਉਣਾ ਪਏਗਾ। ਇਸ ਕਨਵੈਨਸ਼ਨ ਵਿਚ ਪੁਲਿਸ ਤਸ਼ੱਦਦ ਦਾ ਸ਼ਿਕਾਰ ਹੋਏ ਸਟੂਡੈਂਟਸ ਨੂੰ ਵੀ ਸਨਮਾਨਿਤ ਕੀਤਾ ਗਿਆ। ਇਹ ਸਨ: ਸ. ਕੁਲਵੰਤ ਸਿੰਘ ਕੰਵਲ, ਇਨ੍ਹਾਂ ਸਤਰਾਂ ਦਾ ਲਿਖਾਰੀ (ਐਡੀਟਰ) ਸ਼ਮਸ਼ੀਰਿ-ਦਸਤ), ਸ. ਸੁੱਚਾ ਸਿੰਘ, ਸ. ਸ਼ਿਵਚਰਨ ਸਿੰਘ. ਸ. ਜਸਬੀਰ ਸਿੰਘ ਬਾਜਵਾ, ਸ. ਹਰਪ੍ਰੀਤ ਸਿੰਘ ਵਛੋਆ, ਸ. ਸੁਰਜੀਤ ਸਿੰਘ ਥਾਂਦਾ ਵਗੈਰਾ। ਇਨ੍ਹਾਂ ਤੋਂ ਇਲਾਵਾ ਫ਼ੈਡਰੇਸ਼ਨ ਦੇ ਹਮਦਰਦਾਂ ਪ੍ਰੋ. ਮਹਿੰਦਰ ਸਿੰਘ ਧਾਲੀਵਾਲ, ਸ. ਦਲ ਸਿੰਘ ਸੰਧੂ, ਸਿੰਘ ਸਾਹਿਬ ਗਿਆਨੀ ਸਾਹਿਬ ਸਿੰਘ ਚਮਕ, ਸ. ਪੂਰਨ ਸਿੰਘ ਹੁੰਦਲ ਐਡਵੋਕੇਟ ਨੂੰ ਵੀ ਸਿਰੋਪਾਓ ਦਿੱਤੇ ਗਏ।

ਇਕੱਠ ਵਿਚ ਸ. ਪਰਮਜੀਤ ਸਿੰਘ ਸਿੱਧੂ ਨੇ ਸਰਕਾਰ ਵੱਲੋਂ ਸਿੱਖ ਸਟੂਡੈਂਟਸ 'ਤੇ ਜ਼ੁਲਮ ਕੀਤੇ ਜਾਣ ਬਾਰੇ ਕੁਝ ਮਤੇ ਪੇਸ਼ ਕੀਤੇ, ਜਿੰਨ੍ਹਾਂ ਨੂੰ ਇਕ ਰਾਏ ਨਾਲ, ਜੈਕਾਰਿਆਂ ਦੀ ਗੂੰਜ ਵਿਚ ਪਾਸ ਕੀਤਾ ਗਿਆ।

ਇਸ ਕਨਵੈਂਸ਼ਨ ਵਿਚ ਮਹਿਤਾ ਚੌਕ ਅਤੇ ਮਧੂਬਨ ਦੇ ਸ਼ਹੀਦਾਂ ਨੂੰ ਸ਼ਰਧਾਂਜਲੀ ਭੇਂਟ ਕੀਤੀ ਗਈ।

ਇਸ ਇਕੱਠ ਤੋਂ ਮਗਰੋਂ ਪੰਜਾਬ ਸਰਕਾਰ ਨੇ ਇਕ ਖ਼ੁਫ਼ੀਆ ਸਰਕੂਲਰ ਜਾਰੀ ਕਰ ਕੇ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੇ ਸਰਗਰਮ ਵਰਕਰਾਂ ਦੀਆਂ ਹਿਸਟਰੀ-ਸ਼ੀਟਜ਼ ਤਿਆਰ ਕਰਨ ਦੇ ਹੁਕਮ ਜਾਰੀ ਕੀਤੇ।

੧੬ ਮਾਰਚ ੧੯੮੨ ਨੂੰ ਸ. ਹਰਮਿੰਦਰ ਸਿੰਘ ਸੰਧੂ ਨੂੰ ਨੈਸ਼ਨਲ ਸਕਿਊਰਿਟੀ ਐਕਟ ਹੇਠ ਇਕ ਸਾਲ ਵਾਸਤੇ ਨਜ਼ਰਬੰਦ ਕਰ ਦਿੱਤਾ ਗਿਆ। ਕੌਮ ਦੇ ਹਰਿਆਵਲ ਦਸਤੇ ਨੇ ਇਸ ਨਜ਼ਰਬੰਦੀ ਨੂੰ ਹਾਈਕੋਰਟ ਵਿਚ ਚੈਲੰਜ ਕੀਤਾ। ਬਾਅਦ ਵਿਚ ਐਡਵਾਈਜ਼ਰੀ ਬੋਰਡ ਨੇ ਨਜ਼ਰਬੰਦੀ ਰੱਦ ਕਰ ਦਿੱਤੀ।

੧੩ ਅਪ੍ਰੈਲ ੧੯੮੨ ਨੂੰ ਫ਼ੈਡਰੇਸ਼ਨ ਦੇ ਵਰਕਰਾਂ ਨੇ ਬੀ ਬਲਾਕ ਕਲੋਨੀ ਅੰਮ੍ਰਿਤਸਰ ਵਿਚ ੧੩ ਅਪ੍ਰੈਲ ੧੯੭੮ ਦੇ ੧੩ ਸ਼ਹੀਦਾਂ ਦੀ ਯਾਦ ਵਿਚ ਵੱਡੇ ਸ਼ਹੀਦੀ ਦੀਵਾਨ ਦਾ ਇੰਤਜ਼ਾਮ ਕੀਤਾ। ਇਸ ਵਿਚ ਸਿੱਖਾਂ ਦੇ ਜੰਗਜੂ ਆਗੂ ਬਾਬਾ ਜਰਨੈਲ ਸਿੰਘ ਭਿੰਡਰਾਂਵਾਲਿਆਂ ਅਤੇ ਹੋਰ ਆਗੂਆਂ ਨੇ ਸ਼ਹੀਦਾਂ ਨੂੰ ਸ਼ਰਧਾਂਜਲੀ ਭੇਂਟ ਕੀਤੀ:

> ਕਹੀਂ ਸੈਹਨੇ ਗੁਲਸ਼ਨ ਕੋ ਸੀਂਚਾ ਲਹੂ ਸੇ,
> ਕਹੀਂ ਖ਼ਾਕ ਮੇਂ ਮਿਲ ਗਏ ਬੀਜ ਬਣ ਕਰ।
> ਅਗਰ ਅਬ ਰੰਗਤ ਨ ਆਈ ਗੁਲੋਂ ਪੇ,
> ਤੋ ਗੁਲਸ਼ਨ-ਪਰਸਤੋਂ ਕਾ ਕਿਆ ਹਾਲ ਹੋਗਾ?

੨੬ ਅਪ੍ਰੈਲ ੧੯੮੨ ਦੇ ਦਿਨ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੇ ਆਰਗੇਨਾਇਜ਼ਿੰਗ ਸੈਕਟਰੀ ਸ. ਰਾਜਿੰਦਰ ਸਿੰਘ ਮਹਿਤਾ ਉੱਤੇ "ਗਊਆਂ ਦੇ ਕੱਟੇ ਸਿਰ ਮੰਦਰਾਂ ਦੇ ਬਾਹਰ ਰੱਖਣ" ਦਾ ਕੇਸ ਪਾ ਦਿੱਤਾ ਗਿਆ। ਉਸ ਨੂੰ ਇਸ਼ਤਿਹਾਰੀ ਮੁਜਰਿਮ ਕਰਾਰ ਦੇ ਕੇ ਉਸ ਦੇ ਸਿਰ ਦੀ ਕੀਮਤ ੫੦ ਹਜ਼ਾਰ ਰੁਪਏ ਰੱਖ ਦਿੱਤੀ ਗਈ। (ਭਾਈ

ਅਮਰੀਕ ਸਿੰਘ ਜੀ ਦੀਆਂ ਅਣਥੱਕ ਕੋਸ਼ਿਸ਼ਾਂ ਮਗਰੋਂ ਇਹ ਝੂਠਾ ਕੇਸ ਸ. ਮਹਿਤਾ ਤੋਂ ਵਾਪਸ ਲਿਆ ਗਿਆ।) ਇਨ੍ਹਾਂ ਦਿਨਾਂ ਵਿਚ ਹੀ ਪੰਜਾਬ ਸਰਕਾਰ ਵੱਲੋਂ ਫ਼ੈਡਰੇਸ਼ਨ ਦੇ ਨੌਜਵਾਨਾਂ ਨੂੰ ਫੜਨ ਦਾ ਚੱਕਰ ਜਾਰੀ ਰੱਖਿਆ ਗਿਆ। ਸੈਂਕੜੇ ਨੌਜਵਾਨਾਂ ਨੂੰ ਜੇਲ੍ਹ ਵਿਚ ਬੰਦ ਕਰਨ ਦੀ ਕਾਰਵਾਈ ਬਦਸਤੂਰ ਜਾਰੀ ਰਹੀ।

ਅਪ੍ਰੈਲ-ਮਈ ੧੯੮੨ ਦੇ ਸ਼ੁਰੂ ਵਿਚ ਦਿੱਲੀ ਵਿਚ ਇਕ ਸੀਨੀਅਰ ਕਾਂਗਰਸੀ ਆਗੂ ਦੀ ਕੋਠੀ ਵਿਚ ਦਿੱਲੀ ਤੇ ਪੰਜਾਬ ਦੇ ਹਾਕਮਾਂ ਦੀ ਅਤੇ ਸੀਨੀਅਰ ਲੀਡਰਾਂ ਦੀ ਇਕ ਖ਼ੁਫ਼ੀਆ ਬੈਠਕ ਹੋਈ। ਇਸ ਵਿਚ ਬਾਬਾ ਜਰਨੈਲ ਸਿੰਘ ਭਿੰਡਰਾਂਵਾਲਿਆਂ ਅਤੇ ਭਾਈ ਅਮਰੀਕ ਸਿੰਘ ਨੂੰ ਨੈਸ਼ਨਲ ਸਕਿਊਰਿਟੀ ਐਕਟ ਹੇਠ ਗ੍ਰਿਫ਼ਤਾਰ ਕਰਨ ਦੀ ਸਕੀਮ ਘੜੀ ਗਈ। ਇਸ ਮੀਟਿੰਗ ਵਿਚ ਪੰਜਾਬ ਦੇ ਇਕ ਕਾਂਗਰਸੀ ਨੇ ਵਾਰਨਿੰਗ ਦਿੱਤੀ ਕਿ ਜੇ ਬਾਬਾ ਜੀ ਨੂੰ ਦੋਬਾਰਾ ਗ੍ਰਿਫ਼ਤਾਰ ਕੀਤਾ ਗਿਆ, ਤਾਂ ਸਿੱਖ ਕੌਮ ਵਿਚ ਅਜਿਹੀ ਗੁੱਸੇ ਦੀ ਅੱਗ ਭੜਕੇਗੀ, ਜਿਸ ਦੀ ਲਪੇਟ ਵਿਚ ਕਾਂਗਰਸ ਦਾ ਸਮੁੱਚਾ ਤਾਣਾ-ਬਾਣਾ ਆਉਣੋਂ ਬਚ ਨਹੀਂ ਸਕੇਗਾ। ਇਸ ਖ਼ੁਫ਼ੀਆ ਮੀਟਿੰਗ ਵਿਚ ਭਾਈ ਅਮਰੀਕ ਸਿੰਘ ਦੀ ਗ੍ਰਿਫ਼ਤਾਰੀ ਤੋਂ ਪੈਦਾ ਹੋਣ ਵਾਲੀ ਹਾਲਤ ਬਾਰੇ ਵੀ ਵਿਚਾਰਾਂ ਹੋਈਆਂ। ਉਸ ਕਾਂਗਰਸੀ ਨੇ ਵਾਰਨਿੰਗ ਦੇਂਦਿਆਂ ਆਖਿਆ ਕਿ "ਮੈਂ ਬਾਬਾ ਭਿੰਡਰਾਂਵਾਲਿਆਂ ਅਤੇ ਭਾਈ ਅਮਰੀਕ ਸਿੰਘ ਦੀ ਪਿੱਠ ਨਹੀਂ ਪੂਰ ਰਿਹਾ, ਸਗੋਂ ਮੈਂ ਬਾਬਾ ਜੀ ਦੀ ਪਿਛਲੀ ਗ੍ਰਿਫ਼ਤਾਰੀ ਤੋਂ ਲੈ ਕੇ ਹੁਣ ਤਕ ਮੁਲਕ ਭਰ ਵਿਚ ਪਿੰਡ ਪਿੰਡ ਤੇ ਸ਼ਹਿਰ-ਸ਼ਹਿਰ ਜਾ ਕੇ ਜੋ ਮਹਿਸੂਸ ਕੀਤਾ ਹੈ, ਉਹੀ ਦੱਸ ਰਿਹਾ ਹਾਂ।" ਇੰਵ ਇਹ ਸਾਜਿਸ਼ ਉਸ ਵੇਲੇ ਤਾਂ ਸਿਰੇ ਨਾ ਚੜ੍ਹ ਸਕੀ।

ਇਨ੍ਹੀਂ ਦਿਨੀਂ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੇ ਸਰਗਰਮ ਸੇਵਾਦਾਰਾਂ ਸ. ਸਤਿੰਦਰਜੀਤ ਸਿੰਘ ਖਾਲਸਾ (ਪੀ. ਟੀ.), ਸ. ਨਰਿੰਦਰ ਸਿੰਘ ਅਤੇ ਸ. ਬੂਆ ਸਿੰਘ ਨੂੰ ਨੈਸ਼ਨਲ ਸਕਿਊਰਿਟੀ ਐਕਟ ਹੇਠ ਨਜ਼ਰਬੰਦ ਕਰ ਦਿੱਤਾ ਗਿਆ। ਇਹ ਤਿੰਨੇ ਪਹਿਲੋਂ ਹੀ ਅੰਮ੍ਰਿਤਸਰ ਜੇਲ੍ਹ ਵਿਚ ਸਨ। ਉਨ੍ਹਾਂ ਉੱਤੇ ਦਰਜਨਾਂ ਮੁਕੱਦਮੇ ਬਣਾਏ ਹੋਏ ਸਨ।

ਸਿੱਖ ਕੌਮ ਦੇ ਖੁਮੀਨੀ ਦੀ ਗ੍ਰਿਫ਼ਤਾਰੀ ਦੀ ਕਮੀਨੀ ਸਾਜਿਸ਼ ਫੇਲ੍ਹ ਹੋ ਜਾਣ ਕਾਰਨ ਉਨ੍ਹਾਂ ਦੇ ਬਾਕੀ ਜਥੇ ਦੇ ਸਿੰਘਾਂ ਨੂੰ ੧੦ ਮਈ ਨੂੰ ਗੁਰਦੁਆਰਾ ਸਿੰਘ ਸਭਾ, ਦਾਦਰ (ਬੰਬਈ) ਵਿਖੇ ਮਹਾਂਰਾਸ਼ਟਰ ਦੀ ਪੁਲਿਸ ਨੇ ਸੈਂਟਰ ਅਤੇ ਪੰਜਾਬ ਸਰਕਾਰ ਦੀ ਹਦਾਇਤ 'ਤੇ ਘੇਰਾ ਪਾ ਲਿਆ। ਉਹ ਮਹਾਂਪੁਰਖਾਂ ਨੂੰ ਨੈਸ਼ਨਲ ਸਕਿਉਰਿਟੀ ਐਕਟ (ਐਨ. ਐਸ. ਏ.) ਹੇਠ ਗ੍ਰਿਫ਼ਤਾਰ ਕਰਨਾ ਚਾਹੁੰਦੇ ਸਨ। ਸਰਕਾਰ ਦੀ ਬਦਕਿਸਮਤੀ ਕਿ ਮਹਾਂਪੁਰਖਾਂ ਨੂੰ ਸਰਕਾਰ ਦੀ ਇਸ ਕਮੀਨੀ ਹਰਕਤ ਦਾ ਪਹਿਲੋਂ ਹੀ ਪਤਾ ਲੱਗ ਗਿਆ ਅਤੇ ਉਹ ਸਰਕਾਰ ਦੀ ਹਰ ਸਾਜਿਸ਼ ਨੂੰ ਕੁਚਲ ਕੇ ਆਪਣੇ ਹੈੱਡਕੁਆਟਰ ਮਹਿਤਾ ਚੌਕ ਵਿਖੇ ਪੁੱਜ ਗਏ। ਮਗਰੋਂ ਜਥੇ ਦੇ ਸਿੰਘਾਂ ਨੂੰ ਛੱਡ ਦਿੱਤਾ ਗਿਆ ਪਰ ਉਨ੍ਹਾਂ ਦੇ ਸਾਰੇ ਹਥਿਆਰਾਂ ਦੇ ਲਾਇਸੈਂਸ ਕੈਂਸਲ ਕਰ ਦਿੱਤੇ ਗਏ।

ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦਾ ਸਾਲਾਨਾ ਗੁਰਮਤਿ ਟਰੇਨਿੰਗ ਕੈਂਪ ੧੯ ਤੋਂ

੨੯ ਜੂਨ ੧੯੮੨ ਤੱਕ ਸਿੱਖ ਮੁਲਕ ਦੀ ਪਵਿੱਤਰ ਅਤੇ ਰਮਣੀਕ ਵਾਦੀ ਅਨੰਦਪੁਰ ਸਾਹਿਬ ਵਿਖੇ ਲਾਇਆ ਗਿਆ। ਉਸ ਵੇਲੇ ਵੀ ਪੰਜਾਬ ਸਰਕਾਰ ਦਾ ਜ਼ੁਲਮ ਜਾਰੀ ਸੀ ਪਰ ਫਿਰ ਵੀ ਸੈਂਕੜੇ ਨੌਜਵਾਨਾਂ ਨੇ ਇਸ ਕੈਂਪ ਵਿਚ ਹਿੱਸਾ ਲਿਆ। ਕੁਝ ਦਿਨ ਪਹਿਲੋਂ ੧੦ ਜੂਨ ਨੂੰ ਸ. ਕੁਲਵੰਤ ਸਿੰਘ ਨਾਗੋਕੇ ਦਾ ਨਕਲੀ ਪੁਲਿਸ ਮੁਕਾਬਲਾ ਬਣਾ ਕੇ ਉਸ ਨੂੰ ਸ਼ਹੀਦ ਕਰਨ ਕਰ ਕੇ ਪਾੜ੍ਹਿਆਂ ਵਿਚ ਚੋਖਾ ਗੁੱਸਾ ਅਤੇ ਰੋਹ ਸੀ। ਕੈਂਪ ਦੀ ਸ਼ੁਰੂਆਤ ਕੇਸਗੜ੍ਹ ਸਾਹਿਬ ਦੇ ਮੁੱਖ ਸੇਵਾਦਾਰ ਨੇ ਕੀਤੀ। ਇਸ ਕੈਂਪ ਵਿਚ ਬਹੁਤ ਸਾਰੇ ਸਿੱਖ ਵਿਦਵਾਨਾਂ ਨੇ ਸਟੂਡੈਂਟਸ ਨੂੰ ਗੁਰਮਤਿ ਅਤੇ ਪੰਥਕ ਨਿਸ਼ਾਨੇ ਬਾਰੇ ਲੈਕਚਰ ਦਿੱਤੇ। ਇਨ੍ਹਾਂ ਵਿਚ ਭਾਈ ਅਮਰੀਕ ਸਿੰਘ, ਡਾਕਟਰ ਹਰਜਿੰਦਰ ਸਿੰਘ ਦਿਲਗੀਰ, ਪ੍ਰੋ. ਲਾਭ ਸਿੰਘ, ਪ੍ਰੋ: ਦਵਿੰਦਰ ਸਿੰਘ ਵੀ ਸ਼ਾਮਿਲ ਸਨ।

ਕੈਂਪ ਦੇ ਆਖ਼ਰੀ ਦਿਨ ਦੇ ਸਮਾਗਮ ਵਿਚ ਬਾਬਾ ਜਰਨੈਲ ਸਿੰਘ ਭਿੰਡਰਾਂਵਾਲਿਆਂ ਨੇ ਇਨਾਮ ਵੰਡੇ ਅਤੇ ਤਕਰੀਰ ਕੀਤੀ। ਉਨ੍ਹਾਂ ਨੇ ਨੌਜਵਾਨਾਂ ਨੂੰ ਸਿੱਖੀ ਧਾਰਨ ਕਰਨ ਵਾਸਤੇ ਆਖਿਆ ਅਤੇ ਕਿਹਾ ਕਿ ਹਰ ਸਿੱਖ ਨੂੰ ਸ਼ਸਤਰਧਾਰੀ ਹੋਣਾ ਚਾਹੀਦਾ ਹੈ। ਅੱਜ ਸਰਕਾਰ ਹਰ ਇਕ ਅੰਮ੍ਰਿਤਧਾਰੀ ਸਿੰਘ ਤੇ ਜ਼ੁਲਮ ਕਰ ਰਹੀ ਹੈ ਅਤੇ ਦਹਿਸ਼ਤਗਰਦ ਆਖ ਰਹੀ ਹੈ। ਸਰਕਾਰ ਦੇ ਜ਼ੁਲਮ ਦਾ ਟਾਕਰਾ ਕਰਨ ਵਾਸਤੇ ਅਤੇ ਪਿਛਲੇ ਦਿਨੀਂ ਸਿੰਘਾਂ ਦੀ ਹੋਈ ਸ਼ਹੀਦੀ ਦੀ ਭਾਜੀ ਮੋੜਨ ਵਾਸਤੇ, ਭਾਈ ਕੁਲਵੰਤ ਸਿੰਘ ਨਾਗੋਕੇ ਵਰਗੇ ਬੇਕਸੂਰ ਸ਼ਹੀਦਾਂ ਦੇ ਖ਼ੂਨ ਦਾ ਕਰਜ਼ਾ ਲਾਹੁਣ ਵਾਸਤੇ, ਸਾਨੂੰ ਇਕਮਿਕ ਹੋ ਕੇ ਕਮਰਕੱਸੇ ਕਰ ਲੈਣੇ ਚਾਹੀਦੇ ਹਨ। ਮਗਰੋਂ ਬਾਬਾ ਜਰਨੈਲ ਸਿੰਘ ਭਿੰਡਰਾਂਵਾਲਿਆਂ ਨੇ ਬੇਕਸੂਰ ਗ੍ਰਿਫ਼ਤਾਰ ਕੀਤੇ ਪਾੜ੍ਹਿਆਂ ਨੂੰ ਸਿਰੋਪਾਓ ਭੇਂਟ ਕੀਤੇ। ਇਨ੍ਹਾਂ ਵਿਚ ਸ. ਪਰਮਜੀਤ ਸਿੰਘ ਸਿੱਧੂ (ਜਲੰਧਰ), ਸ. ਹਰਿੰਦਰ ਸਿੰਘ ਕਾਹਲੋਂ (ਜਲੰਧਰ), ਸ. ਕੁਲਵੰਤ ਸਿੰਘ ਕੰਵਲ (ਬੁਢਲਾਡਾ), ਸ. ਅਤਿੰਦਰਪਾਲ ਸਿੰਘ (ਭੂਪਾਲ), ਸ. ਬੀਰ ਵਰਿੰਦਰਜੀਤ ਸਿੰਘ (ਦਿੱਲੀ), ਸ. ਸੁਰਿੰਦਰਪਾਲ ਸਿੰਘ (ਭੂਪਾਲ), ਜ਼ਿਕਰੇ ਖ਼ੈਰ ਹਨ। ਵਿਦਵਾਨਾਂ ਵਿੱਚੋਂ ਪ੍ਰੋ. ਲਾਭ ਸਿੰਘ ਤੇ ਡਾਕਟਰ ਹਰਜਿੰਦਰ ਸਿੰਘ ਦਿਲਗੀਰ ਨੂੰ ਸਿਰਪਾਓ ਭੇਂਟ ਕੀਤੇ ਗਏ। ਭਾਈ ਅਮਰੀਕ ਸਿੰਘ ਜੀ, ਪ੍ਰਧਾਨ ਸਿੱਖ ਸਟੂਡੈਂਟਸ ਫ਼ੈਡਰੇਸ਼ਨ, ਨੇ ਦੂਰ-ਦੂਰ ਤੋਂ ਆਏ ਵਿਦਵਾਨਾਂ ਅਤੇ ਪਾੜ੍ਹਿਆਂ ਦਾ ਧੰਨਵਾਦ ਕੀਤਾ। ਭਾਈ ਸਾਹਿਬ ਨੇ ਆਖਿਆ ਕਿ ਭਾਵੇਂ ਪੰਜਾਬ ਸਰਕਾਰ ਨੇ ਕਾਲੇ ਕਾਨੂੰਨ ਲਾਗੂ ਕਰ ਕੇ ਬਹੁਤ ਸਾਰੇ ਪਾੜ੍ਹਿਆਂ ਅਤੇ ਵਰਕਰਾਂ ਨੂੰ ਜੇਲ੍ਹਾਂ ਵਿਚ ਸੁਟਿਆ ਹੋਇਆ ਹੈ ਪਰ ਫਿਰ ਵੀ ਗ੍ਰਿਫ਼ਤਾਰੀਆਂ ਦੀ ਪ੍ਰਵਾਹ ਨਾ ਕਰਦੇ ਹੋਏ ਸੈਂਕੜੇ ਸਟੂਡੈਂਟਸ ਕੈਂਪ ਵਿਚ ਪਹੁੰਚੇ ਹਨ। ਭਾਈ ਸਾਹਿਬ ਨੇ ਆਖਿਆ ਕਿ ਭਾਵੇਂ ਕੁਝ ਫ਼ੈਡਰੇਸ਼ਨ ਆਗੂਆਂ ਦੇ ਜੇਲ੍ਹ ਵਿਚ ਹੋਣ ਕਰ ਕੇ ਜਥੇਬੰਦੀ ਨੂੰ ਥੋੜ੍ਹਾ ਧੱਕਾ ਲੱਗਾ ਹੈ ਪਰ ਇਸ ਨਾਲ ਨੌਜਵਾਨਾਂ ਨੂੰ ਆਪਣੀ ਛਾਤੀ ਦੇ ਜ਼ੋਰ ਨਾਲ ਅਤੇ ਚੜ੍ਹਦੀ ਕਲਾ ਵਿਚ ਰਹਿ ਕੇ ਜ਼ੁਲਮ ਨਾਲ ਟਕਰਾਉਣ ਦੀ ਪ੍ਰੇਰਨਾ ਵੀ ਮਿਲ ਰਹੀ ਹੈ। ਭਾਈ ਸਾਹਿਬ ਦੀ ਤਕਰੀਰ ਦਾ ਸਾਰ ਕੁਝ ਇੰਜ ਜਾਪਦਾ ਸੀ :

ਇਲਾਹੀ ਵੋਹ ਭੀ ਦਿਨ ਹੋਗਾ ਜਬ ਆਪਣਾ ਰਾਜ ਦੇਖੇਂਗੇ,

ਜਬ ਆਪਣੀ ਹੀ ਜ਼ਮੀਂ ਹੋਗੀ ਔਰ ਆਪਣਾ ਆਸਮਾਂ ਹੋਗਾ,
ਜਸ਼ਨੇ ਬਹਾਰਾਂ ਹਮ ਭੀ ਕਰੇਂਗੇ ਜਿਸ ਦਿਨ ਗੁਲਸ਼ਨ ਆਪਣਾ ਹੋਗਾ।

ਕੈਂਪ ਦੀ ਕਾਮਯਾਬੀ ਵਾਸਤੇ ਜਿਨ੍ਹਾਂ ਸਿੱਖ ਹਸਤੀਆਂ ਨੇ ਪੂਰਾ ਮਿਲਵਰਤਨ ਦਿੱਤਾ, ਉਨ੍ਹਾਂ ਵਿਚ ਕਾਬਲੇ ਜ਼ਿਕਰ ਹਨ, ਬਾਬਾ ਜਰਨੈਲ ਸਿੰਘ ਜੀ, ਕੇਸਗੜ੍ਹ ਸਾਹਿਬ ਦੇ ਸਿੰਘ ਸਾਹਿਬਾਨ, ਬਾਬਾ ਲਾਭ ਸਿੰਘ ਜੀ, ਬਾਬਾ ਭਾਗ ਸਿੰਘ ਜੀ, ਵਗੈਰਾ...। ਇਹ ਅੱਠ ਰੋਜ਼ਾ ਕੈਂਪ ਸਿੱਖ ਸਟੂਡੈਂਟਸ ਵਾਸਤੇ ਬਹੁਤ ਲਾਹੇਵੰਦਾ ਸੀ ।

ਜੂਨ ੧੯੮੨ ਵਿਚ ਸ. ਹਰਮਿੰਦਰ ਸਿੰਘ ਸੰਧੂ ਅਤੇ ਸ. ਅਮਰਜੀਤ ਸਿੰਘ ਚਾਵਲਾ ਨੂੰ ਦੋਬਾਰਾ ਐਨ. ਐਸ. ਏ. ਹੇਠ ਗ੍ਰਿਫ਼ਤਾਰ ਕਰ ਲਿਆ ਗਿਆ । ਦੋਹਾਂ ਨੂੰ ਸੈਂਟਰਲ ਜੇਲ੍ਹ, ਅੰਮ੍ਰਿਤਸਰ ਵਿਚ ਨਜ਼ਰਬੰਦ ਕਰ ਦਿੱਤਾ ਗਿਆ । ਇਨ੍ਹੀਂ ਦਿਨੀਂ ਹੀ ਇਕ ਹਿੰਦੂ ਪੁਲਿਸ ਇੰਸਪੈਕਟਰ ਨੇ ਸ. ਗੁਰਬਿੰਦਰ ਸਿੰਘ ਸੋਢੀ ਦੇ ਕੇਸ ਦਾਹੜੀ ਕਤਲ ਕਰ ਦਿੱਤੇ ।

ਜੁਲਾਈ ੧੯੮੨ ਵਿਚ ਇਕ ਹਫ਼ਤੇ ਦਾ ਕੈਂਪ ਕਸ਼ਮੀਰ ਵਿਚ ਪੁਣਛ ਕਸਬੇ ਵਿਚ ਲਾਇਆ ਗਿਆ। ਪੁਣਛ ਦਾ ਗੁਰਦੁਆਰਾ ਨੰਗਾਲੀ ਸਾਹਿਬ ਇਕ ਰਮਣੀਕ ਜਗ੍ਹਾ 'ਤੇ, ਦਰਿਆ ਦੇ ਕੰਢੇ 'ਤੇ ਹੈ। ਇਹ ਕੈਂਪ ਪੂਰੇ ਰਸਮੀ ਤਰੀਕੇ ਨਾਲ ਲਾਇਆ ਗਿਆ । ਇਸ ਵਿਚ ਜੰਮੂ ਤੇ ਕਸ਼ਮੀਰ ਤੋਂ ਇਲਾਵਾ ਪੰਜਾਬ ਅਤੇ ਹੋਰ ਪਾਸਿਆਂ ਤੋਂ ਦੋ ਸੌ ਤੋਂ ਵੱਧ ਨੌਜਵਾਨਾਂ ਨੇ ਹਿੱਸਾ ਲਿਆ। ਕੈਂਪ ਦੇ ਐਡਜੂਟੈਂਟ ਸ. ਅਤਿੰਦਰਪਾਲ ਸਿੰਘ (ਭੂਪਾਲ) ਸਨ । ਕੈਂਪ ਵਿਚ ਬਹੁਤ ਸਾਰੇ ਵਿਦਵਾਨਾਂ ਨੇ ਸ਼ਿਰਕਤ ਕੀਤੀ ਅਤੇ ਪਾੜ੍ਹਿਆਂ ਨੂੰ ਸਿੱਖ ਧਰਮ, ਤਵਾਰੀਖ਼, ਫ਼ਿਲਾਸਫ਼ੀ, ਕਲਚਰ ਅਤੇ ਕੌਮ ਦੀ ਅਜੋਕੀ ਹਾਲਤ ਬਾਰੇ ਚਾਨਣਾ ਪਾਇਆ। ਹੋਰਨਾਂ ਤੋਂ ਇਲਾਵਾ ਕੈਂਪ ਵਿਚ ਪ੍ਰੋ. ਲਾਭ ਸਿੰਘ (ਸਿੱਖ ਮਿਸ਼ਨਰੀ ਕਾਲਜ, ਅੰਮ੍ਰਿਤਸਰ), ਡਾ. ਹਰਜਿੰਦਰ ਸਿੰਘ ਦਿਲਗੀਰ, ਪ੍ਰੋ. ਦਵਿੰਦਰ ਸਿੰਘ ਨੇ ਵੀ ਲੈਕਚਰ ਦਿੱਤੇ। ਇਸ ਕੈਂਪ ਨੇ ਜ਼ੁਲਮ ਵਿੱਚੋਂ ਚੜ੍ਹਦੀ ਕਲਾ ਨਾਲ ਡੱਟ ਕੇ ਜੂਝਣ ਦੀ ਪ੍ਰੇਰਨਾ ਦੇ ਕੇ ਨੌਜਵਾਨਾਂ ਦੇ ਹੌਸਲੇ ਹੋਰ ਵੀ ਬੁਲੰਦ ਕੀਤੇ। ਕੈਂਪ ਦੇ ਆਖ਼ਰੀ ਦਿਨ ਨਿਸ਼ਾਨ ਸਾਹਿਬ ਨੂੰ ਸਲਾਮੀ ਦੇਣ ਦੇ ਮੌਕੇ 'ਤੇ ਅਚਾਨਕ ਇਕ ਫ਼ਾਇਰ ਨਾਲ ਇਕ ਨੌਜਵਾਨ ਨੂੰ ਗੋਲੀ ਲੱਗ ਗਈ । ਇਸ ਦੇ ਬਾਵਜੂਦ ਕੈਂਪਰ ਨੌਜਵਾਨ ਚੜ੍ਹਦੀ ਕਲਾ ਦਾ ਸੁਨੇਹਾ ਲੈ ਕੇ ਮੈਦਾਨ ਵਿਚ ਠਿਲ੍ਹ ਪਏ ।

੧੯ ਜੁਲਾਈ ੧੯੮੨ ਦੇ ਦਿਨ ਸਿੱਖ ਕੌਮ ਦੇ ਹਰਿਆਵਲ ਦਸਤੇ ਦੇ ਮੁੱਖ ਸੇਵਾਦਾਰ ਭਾਈ ਅਮਰੀਕ ਸਿੰਘ ਅਤੇ ਚੌਕ ਮਹਿਤਾ ਦੇ ਸੀਨੀਅਰ ਸੇਵਾਦਾਰ ਬਾਬਾ ਠਾਰ੍ਹਾ ਸਿੰਘ ਜੀ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ । ਭਾਈ ਅਮਰੀਕ ਸਿੰਘ ਉੱਤੇ ਜੋਗਿੰਦਰ ਸ਼ਾਂਤ ਕਤਲ (੨੮ ਜੂਨ ੧੯੮੨ ਦੀ ਵਾਰਦਾਤ) ਅਤੇ ਬਾਬਾ ਠਾਰ੍ਹਾ ਸਿੰਘ ਨੂੰ ਚੌਕ ਮਹਿਤਾ ਬੰਬ ਕਾਂਡ (੨੯ ਨਵੰਬਰ ੧੯੮੧) ਕੇਸ ਪਾਏ ਗਏ ।

ਦੁਨੀਆਂ ਭਰ ਦੀ ਹਿਸਟਰੀ ਇਸ ਗੱਲ ਦੀ ਗਵਾਹੀ ਭਰਦੀ ਹੈ ਕਿ ਯਹੂਦੀਆਂ ਤੋਂ ਬਾਅਦ ਸਭ ਤੋਂ ਵੱਧ ਤਸੀਹੇ ਅਤੇ ਜ਼ੁਲਮ ਸਿੱਖਾਂ ਨੂੰ ਸਹਿਣੇ ਪਏ ਹਨ । ਮੀਰ ਮੰਨੂ ਅਤੇ ਜ਼ਕਰੀਆਂ ਖਾਨ ਨੇ ਆਪਣੀ ਪੂਰੀ ਵਾਹ ਲਾ ਦਿੱਤੀ ਸੀ ਕਿ ਸਿੱਖਾਂ ਨੂੰ

ਇਸ ਸਰਜ਼ਮੀਂ ਤੋਂ ਖ਼ਤਮ ਕੀਤਾ ਜਾਏ ਪਰ ਤਵਾਰੀਖ਼ ਗਵਾਹੀ ਭਰਦੀ ਹੈ ਕਿ ਜਦੋਂ ਵੀ ਸਿੱਖਾਂ 'ਤੇ ਜ਼ੁਲਮ ਹੋਇਆ ਉਹ ਦਿਨ-ਬ-ਦਿਨ ਦੂਣ ਸਵਾਏ ਹੀ ਹੋਏ :-

ਮੰਨੂ ਸਾਡੀ ਦਾਤਰੀ, ਅਸੀਂ ਮੰਨੂ ਦੇ ਸੋਏ।
ਜਿਉਂ ਜਿਉਂ ਮੰਨੂ ਵੱਢਦਾ, ਅਸੀਂ ਦੂਣੇ ਚਉਣੇ ਹੋਏ।

ਯਹੂਦੀਆਂ ਨੂੰ ਦੁਨੀਆਂ ਭਰ ਦੇ ੪੦ ਜ਼ਾਲਮ ਤਸੀਹੇ ਦਿੱਤੇ ਗਏ ਸਨ ਪਰ ਸਿੱਖਾਂ ਨੂੰ ੪੪ ਕਿਸਮ ਦੇ ਤਸੀਹੇ ਦਿੱਤੇ ਗਏ ਹਨ। ਸਿੰਘਾਂ 'ਤੇ ਜ਼ੁਲਮ ਤਾਂ ਹੋਰ ਵੀ ਹੋਏਗਾ ਪਰ ਉਨ੍ਹਾਂ ਦੀ ਆਜ਼ਾਦੀ ਨੂੰ ਰੋਕ ਸਕਣਾ ਨਾ-ਮੁਮਕਿਨ ਹੈ :

ਜੋ ਸਦਾਕਤਿ ਪੇ ਹੈ ਮਬਨੀ
ਜੋ ਹੈ ਹੱਕ ਪਰ ਕਾਇਮ
ਗ਼ੈਰ-ਮੁਮਕਿਨ ਹੈ ਕਿ
ਵੋਹ ਆਵਾਜ਼ ਦਬਾ ਦੀ ਜਾਏ।

ਭਾਈ ਅਮਰੀਕ ਸਿੰਘ ਅਤੇ ਬਾਬਾ ਠਾਰ੍ਹਾ ਸਿੰਘ ਦੀ ਗ੍ਰਿਫ਼ਤਾਰੀ ਤੋਂ ਕੁਝ ਘੰਟੇ ਅੰਦਰ ਹੀ ਬਾਬਾ ਜਰਨੈਲ ਸਿੰਘ ਜੀ ਭਿੰਡਰਾਂਵਾਲੇ ਦਰਬਾਰ ਸਾਹਿਬ ਪਹੁੰਚ ਗਏ ਅਤੇ ਉਨ੍ਹਾਂ ਨੇ ਸਿੰਘਾਂ ਦੀ ਰਿਹਾਈ ਵਾਸਤੇ ਮੋਰਚਾ ਲਾਉਣ ਦਾ ਐਲਾਨ ਕਰ ਦਿੱਤਾ। ਪਹਿਲੇ ਦਿਨ ਹੀ ੫੧ ਸਿੰਘਾਂ ਨੇ ਗ੍ਰਿਫ਼ਤਾਰੀ ਦਿੱਤੀ। ਬਾਅਦ 'ਚ ੨੬ ਜੁਲਾਈ ੧੯੮੨ ਨੂੰ ਸ਼੍ਰੋਮਣੀ ਅਕਾਲੀ ਦਲ ਨੇ ਇਸ ਮੋਰਚੇ ਨੂੰ ਅਪਣਾ ਲਿਆ।

੨੦ ਅਗਸਤ ੧੯੮੨ ਦੇ ਦਿਨ ਫ਼ੈਡਰੇਸ਼ਨ ਦੇ ਇਕ ਹਮਦਰਦ ਭਾਈ ਮਨਜੀਤ ਸਿੰਘ (ਉਰਫ਼ ਮੁਸੀਬਤ ਸਿੰਘ) ਨੇ ਭਾਰਤੀ ਜਹਾਜ਼ ਅਗਵਾ ਕਰ ਲਿਆ। ਜਦੋਂ ਪਾਕਿਸਤਾਨ ਨੇ ਜਹਾਜ਼ ਨੂੰ ਉਤਰਨ ਨਾ ਦਿੱਤਾ, ਤਾਂ ਉਸ ਨੂੰ ਵਾਪਸ ਅੰਮ੍ਰਿਤਸਰ ਉਤਾਰਿਆ ਗਿਆ। ਸ. ਮਨਜੀਤ ਸਿੰਘ ਨੂੰ ਜਹਾਜ਼ ਦੇ ਰੁਕਣ ਤੋਂ ਇਕ ਦਮ ਬਾਅਦ ਹੀ ਗੋਲੀਆਂ ਮਾਰ ਕੇ ਸ਼ਹੀਦ ਕਰ ਦਿੱਤਾ ਗਿਆ। ੨੦ ਅਗਸਤ ੧੯੮੨ ਨੂੰ ਰਾਹੋਂ ਵਿਚ ਦਰਬਾਰੇ 'ਚੋ ਬੰਬ ਸੁੱਟਿਆ ਗਿਆ। ਇਸ ਮੌਕੇ 'ਤੇ ਸ. ਗੁਰਮੀਤ ਸਿੰਘ ਨੂੰ ਗ੍ਰਿਫ਼ਤਾਰ ਕਰ ਕੇ, ਤਸੀਹੇ ਦੇ ਕੇ, ਨਕਲੀ ਮੁਕਾਬਲੇ ਵਿਚ ਮਾਰ ਦਿੱਤਾ ਗਿਆ।

ਸਿੱਖ ਸਟੂਡੈਂਟਸ ਫ਼ੈਡਰੇਸ਼ਨ ਵੱਲੋਂ ੨੦ ਸਤੰਬਰ ੧੯੮੨ ਨੂੰ ਮੰਜੀ ਸਾਹਿਬ ਦੀਵਾਨ ਹਾਲ, ਅੰਮ੍ਰਿਤਸਰ ਵਿਚ ਇਕ ਬੇਮਿਸਾਲ ਕਨਵੈਨਸ਼ਨ ਹੋਈ। ਇਹ ਕਨਵੈਨਸ਼ਨ ਅਸਲ ਵਿਚ ਸਿੱਖ ਜਦੋ-ਜਹਿਦ ਵਿਚ ਸ਼ਹੀਦ ਹੋਏ ਸਿੰਘਾਂ ਦੇ ਪਵਿੱਤਰ ਲਹੂ ਤੋਂ ਸੇਧ ਲੈ ਕੇ ਸਿੱਖ ਨੌਜਵਾਨਾਂ ਨੂੰ ਧਰਮ-ਯੁੱਧ ਮੋਰਚੇ ਵਾਸਤੇ ਲਾਮਬੰਦ ਕਰਨ ਵਾਸਤੇ ਬੁਲਾਈ ਗਈ ਸੀ। ਇਸ ਇਕੱਠ ਵਿਚ ਪੰਦਰਾਂ ਹਜ਼ਾਰ ਤੋਂ ਵਧੇਰੇ ਸਿੰਘਾਂ ਨੇ ਹਿੱਸਾ ਲਿਆ। ਕਾਨਫ਼ਰੰਸ ਵਿਚ ਬਾਬਾ ਜਰਨੈਲ ਸਿੰਘ ਭਿੰਡਰਾਂਵਾਲਿਆਂ ਨੇ ਵੀ ਤਕਰੀਰਾਂ ਕੀਤੀਆਂ। ਇਸ ਕਨਵੈਨਸ਼ਨ ਵਿਚ ਵੱਡੇ ਜਥੇ ਲਿਆਉਣ ਵਾਲੇ ਅਤੇ ਕਾਮਯਾਬੀ 'ਚ ਰੋਲ ਅਦਾ ਕਰਨ ਵਾਲਿਆਂ ਵਿਚ ਹੋਰਨਾਂ ਤੋਂ ਇਲਾਵਾ ਹੇਠ ਲਿਖੇ ਵਰਕਰ ਵੀ ਸ਼ਾਮਿਲ ਸਨ: ਸ. ਦਵਿੰਦਰ ਸਿੰਘ ਵਾਲੀਆ, ਸ. ਕੁਲਵੰਤ ਸਿੰਘ, ਸ. ਇੰਦਰਜੀਤ ਸਿੰਘ ਬਾਗੀ, ਸ. ਜਸਬੀਰ ਸਿੰਘ ਘੁੰਮਣ, ਸ. ਹਰਜਿੰਦਰ ਸਿੰਘ, ਸ. ਹਰਦਿਆਲ

ਸਿੰਘ, ਸ. ਅਨੂਪ ਸਿੰਘ, ਸ. ਗੁਲਜ਼ਾਰ ਸਿੰਘ, ਸ. ਕੁਲਵੰਤ ਸਿੰਘ ਬਠਿੰਡਾ, ਸ. ਗੁਰਦੇਵ ਸਿੰਘ ਮੋਗਾ, ਸ. ਅਵਤਾਰ ਸਿੰਘ, ਸ. ਹਰਮਿੰਦਰ ਸਿੰਘ ਮੁਕਤਸਰ, ਸ. ਹਰਪਰੀਤ ਸਿੰਘ ਵਛੋਆ, ਸ. ਦਲਜੀਤ ਸਿੰਘ, ਸ. ਗੁਰਦਿਆਲ ਸਿੰਘ ਬੱਲ, ਸ. ਪਰਮਜੀਤ ਸਿੰਘ, ਸ. ਹਰਿੰਦਰਜੀਤ ਸਿੰਘ, ਸ. ਸੁਰਜੀਤ ਸਿੰਘ ਖਡੂਰ ਸਾਹਿਬ, ਸ. ਕੁਲਦੀਪ ਸਿੰਘ, ਸ. ਮੱਖਣ ਸਿੰਘ ਸਰਹਾਲੀ, ਸ. ਸਤਿੰਦਰਜੀਤ ਸਿੰਘ ਖਾਲਸਾ, ਬੀਬੀ ਉਪਕਾਰ ਕੌਰ (ਗਰਲਜ਼ ਵਿੰਗ), ਸ. ਅਵਤਾਰ ਸਿੰਘ ਅਤੇ ਸ. ਸਰਬਜੀਤ ਸਿੰਘ (ਜੰਮੂ) ਤੇ ਸ. ਹਰਿੰਦਰਪਾਲ ਸਿੰਘ ਚੰਡੀਗੜ੍ਹ। ਕਨਵੈਨਸ਼ਨ ਤੋਂ ਮਗਰੋਂ ਫ਼ੈਡਰੇਸ਼ਨ ਵੱਲੋਂ ਧਰਮ ਯੁੱਧ ਮੋਰਚੇ ਵਿਚ ਗ੍ਰਿਫ਼ਤਾਰੀ ਵਾਸਤੇ ਸ. ਪਰਮਜੀਤ ਸਿੰਘ ਸਿੱਧੂ ਐਡਵੋਕੇਟ ਅਤੇ ਸ. ਸ਼ਿਵਚਰਨ ਸਿੰਘ ਜੰਡਿਆਲਾ ਦੀ ਅਗਵਾਈ ਹੇਠ ਦੋ ਜਥਿਆਂ ਨੇ ਗ੍ਰਿਫ਼ਤਾਰੀ ਵੀ ਦਿੱਤੀ। ਇਸ ਭਾਰੀ ਕਨਵੈਨਸ਼ਨ ਵਿਚ ਸਿੱਖ ਨੌਜਵਾਨਾਂ ਨੇ ਫ਼ਖ਼ਰੇ-ਕੌਮ ਅਤੇ ਮੁਜਾਹਦੀਨੇ-ਆਜ਼ਾਦੀ ਨੂੰ ਯਕੀਨ ਦਿਵਾਇਆ ਕਿ ਅਨੰਦਪੁਰ ਸਾਹਿਬ ਦੇ ਮਤੇ ਦੀ ਪੂਰਤੀ ਵਾਸਤੇ ਨੌਜਵਾਨ ਲਹੂ ਦਾ ਆਖ਼ਰੀ ਕਤਰਾ ਕੁਰਬਾਨ ਕਰਨ ਤੋਂ ਵੀ ਨਹੀਂ ਝਿਜਕਣਗੇ :

ਜੀਏਂ ਤੋਂ ਆਪਣੇ ਹੀ ਕੂਚੇ ਮੇਂ ਗੁਲਮੋਹਰ ਕੇ ਤਲੇ।
ਲੜੇਂ ਤੋਂ ਗ਼ੈਰ ਕੀ ਗਲੀਓਂ ਮੇਂ ਗੁਲਮੋਹਰ ਕੇ ਲੀਏ।

ਅਖ਼ੀਰ ਵਿਚ ਪੰਥ ਨੂੰ ਦਰਪੇਸ਼ ਮਾਮਲਿਆਂ ਬਾਰੇ ਕਈ ਮਤੇ ਜੈਕਾਰਿਆਂ ਦੀ ਗੂੰਜ ਵਿਚ ਪਾਸ ਕੀਤੇ ਗਏ।

੧੯ ਨਵੰਬਰ ਤੋਂ ੪ ਦਸੰਬਰ ੧੯੮੨ ਵਿਚਕਾਰ ਦਿੱਲੀ ਵਿਚ ਏਸ਼ੀਅਨ ਖੇਡਾਂ ਹੋਈਆਂ। ਸਿੱਖ ਸਟੂਡੈਂਟਸ ਨੇ ਬਹੁਤ ਸਾਰੇ ਮੈਚਾਂ ਦੌਰਾਨ ਪ੍ਰੋਟੈਸਟ ਕੀਤਾ। ਇਨ੍ਹਾਂ ਖੇਡਾਂ ਦੌਰਾਨ ਦਿੱਲੀ ਜਾਂਦੇ ਹਰ ਸਿੱਖ ਨੂੰ ਰੋਕ ਕੇ ਉਸ ਦੀ ਬੇਇਜ਼ਤੀ ਕੀਤੀ ਗਈ ਅਤੇ ਤਸ਼ੱਦਦ ਕੀਤਾ ਗਿਆ। ਇਨ੍ਹਾਂ ਸਿੱਖਾਂ ਵਿਚ ਭਾਰਤ ਦੀ ਫ਼ੌਜ ਦੇ ਕਈ ਅਫ਼ਸਰ ਅਤੇ ਹੋਰ ਸੀਨੀਅਰ ਅਫ਼ਸਰ ਵੀ ਸ਼ਾਮਲ ਸਨ।

ਏਸ਼ੀਅਨ ਖੇਡਾਂ ਦੌਰਾਨ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੇ ਸੈਂਕੜੇ ਵਰਕਰ ਗ੍ਰਿਫ਼ਤਾਰ ਕੀਤੇ ਗਏ। ਸ. ਹਰਵਿੰਦਰ ਸਿੰਘ ਖਾਲਸਾ (ਪਟਿਆਲਾ) ਨੇ ਇਕ ਵੱਡੇ ਜਥੇ ਨਾਲ ਗ੍ਰਿਫ਼ਤਾਰੀ ਦਿੱਤੀ। ਫ਼ੈਡਰੇਸ਼ਨ ਵਰਕਰਾਂ ਨੇ ਅਕਾਲੀ ਮੋਰਚੇ ਅਤੇ ਸਿੱਖ ਮਸਲੇ ਬਾਰੇ ਚੋਖਾ ਲਿਟਰੇਚਰ ਪਰਦੇਸਾਂ ਤੋਂ ਆਏ ਖਿਡਾਰੀਆਂ ਅਤੇ ਹੋਰ ਮਹਿਮਾਨਾਂ ਤਕ ਪਹੁੰਚਾਉਣ ਦੀ ਸੇਵਾ ਕੀਤੀ।

ਇਨ੍ਹੀਂ ਦਿਨੀਂ ਭਾਈ ਅਮਰੀਕ ਸਿੰਘ ਜੀ ਅਤੇ ਬਾਬਾ ਠਾਰ੍ਹਾ ਸਿੰਘ ਜੀ ਨੂੰ ਪੰਜਾਬ ਸਰਕਾਰ ਦੀ ਖ਼ੁਫ਼ੀਆ ਹਦਾਇਤ 'ਤੇ ਸੈਂਟਰਲ ਜੇਲ੍ਹ ਅੰਮ੍ਰਿਤਸਰ ਤੋਂ ਸਖ਼ਤ ਪਹਿਰੇ ਹੇਠ ਗੁਰਦਾਸਪੁਰ ਜੇਲ੍ਹ ਭੇਜ ਦਿੱਤਾ ਗਿਆ। ਫ਼ੈਡਰੇਸ਼ਨ ਦੇ ਹੋਰ ਸੈਂਕੜੇ ਵਰਕਰਾਂ ਦੀਆਂ ਜੇਲ੍ਹਾਂ ਵੀ ਤਬਦੀਲ ਕਰ ਦਿੱਤੀਆਂ ਗਈਆਂ। ਭਾਈ ਅਮਰੀਕ ਸਿੰਘ ਨੇ ਗੁਰਦਾਸਪੁਰ ਜੇਲ੍ਹ ਵਿੱਚੋਂ ਸਿੱਖ ਨੌਜਵਾਨਾਂ ਦੇ ਨਾਂ ਖੁਲ੍ਹੀ ਚਿੱਠੀ ਲਿਖੀ ਅਤੇ ਉਨ੍ਹਾਂ ਨੂੰ ਪੁਲਿਸ ਦੇ ਜ਼ੁਲਮ ਦਾ ਮੁਕਾਬਲਾ ਕਰਨ ਵਾਸਤੇ ਜੂਝਣ ਅਤੇ ਅਨੰਦਪੁਰ ਸਾਹਿਬ

ਦੇ ਮਤੇ ਦੀ ਪੂਰਤੀ ਵਾਸਤੇ ਆਪਾ ਵਾਰਨ ਵਾਸਤੇ ਡੱਟਣ ਦਾ ਪੈਗ਼ਾਮ ਦਿੱਤਾ :

ਆ ਸਿਤਮਗਰ ਮਿਲ ਕੇ ਆਜ਼ਮਾਏਂ ਜੌਹਰ ਅਪਨਾ ।
ਤੂੰ ਖੰਜਰ ਆਜ਼ਮਾ ਲੇ ਆਜ਼ਮਾ ਲੂੰਗਾ ਮੈਂ ਜਿਗਰ ਅਪਨਾ ।

੨੩ ਦਸੰਬਰ ੧੯੮੨ ਨੂੰ ਸ. ਤੇਜਾ ਸਿੰਘ ਸਮੁੰਦਰੀ ਹਾਲ ਵਿਚ ਸਾਬਕ ਸਿੱਖ ਫ਼ੌਜੀਆਂ ਦੀ ਇਕ ਕਨਵੈਨਸ਼ਨ ਹੋਈ । ਇਸ ਵਿਚ ਹਜ਼ਾਰਾਂ ਸਿੱਖ ਫ਼ੌਜੀ ਜਰਨੈਲ ਤੇ ਅਫ਼ਸਰ ਹਾਜ਼ਿਰ ਹੋਏ । ਇਨ੍ਹਾਂ ਸਿੱਖ ਫ਼ੌਜੀਆਂ ਨੇ ਸਾਬਤ ਕਰ ਦਿੱਤਾ ਕਿ ਉਨ੍ਹਾਂ ਦੇ ਸਿਰ ਪੰਥ ਤੇ ਕੌਮ ਦੀ ਅਮਾਨਤ ਹਨ :

ਬਰ੍ਹਕ ਟੂਟੇ ਯਾ ਉਜੜੇ ਬਾਗ਼ਬਾਂ,
ਹਮ ਨੇ ਬੁਨਿਆਦੇ-ਨਸ਼ੇਮਨ ਡਾਲ ਦੀ ।

ਸਾਬਕ ਫ਼ੌਜੀਆਂ ਦੀ ਇਸ ਕਨਵੈਨਸ਼ਨ ਨੂੰ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਵੱਲੋਂ ਗਾਰਡ ਆਫ਼ ਆਨਰ ਪੇਸ਼ ਕੀਤਾ ਗਿਆ। ਇਸ ਕਨਵੈਨਸ਼ਨ ਵਿਚ ਸਾਬਕ ਫ਼ੌਜੀਆਂ ਨੇ ਸਿੱਖ ਮੰਗਾਂ ਦੀ ਹਿਮਾਇਤ ਕੀਤੀ । ਹੋਰਨਾਂ ਤੋਂ ਇਲਾਵਾ ਇਸ ਕਨਵੈਨਸ਼ਨ ਵਿਚ ਬਾਬਾ ਜਨਰੈਲ ਸਿੰਘ ਅਤੇ ਤਕਰੀਬਨ ੪੦ ਸਿੱਖ ਜਰਨੈਲਾਂ ਅਤੇ ਅਫ਼ਸਰਾਂ ਨੇ ਤਕਰੀਰਾਂ ਕੀਤੀਆਂ । ਉਨ੍ਹਾਂ ਤਕਰੀਰਾਂ ਦਾ ਨਿਚੋੜ ਕੁਝ ਇੰਝ ਸੀ :

ਗੁਲਸ਼ਨ ਮੇਂ ਜਬ ਖ਼ੂਨ ਦੀ ਜ਼ਰੂਰਤ ਪੜੀ,
ਪਹਿਲੇ ਹਮਾਰੀ ਹੀ ਗਰਦਨ ਕਾਟੀ ਗਈ ।
ਫਿਰ ਭੀ ਕਹਿਤੇ ਹੈਂ ਹਮ ਸੇ ਯੇ ਅਹਿਲੇ-ਚਮਨ,
ਯੇ ਹਮਾਰਾ ਚਮਨ ਹੈ ਤੁਮ੍ਹਾਰਾ ਨਹੀਂ ।

ਇਸ ਕਨਵੈਨਸ਼ਨ ਤੋਂ ਬਾਅਦ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੀ ਮੀਟਿੰਗ ੨ ਜਨਵਰੀ ੧੯੮੩ ਨੂੰ ਸ. ਹਰਵਿੰਦਰ ਸਿੰਘ ਖਾਲਸਾ ਦੀ ਪ੍ਰਧਾਨਗੀ ਹੇਠ ਹੋਈ। ਇਸ ਵਿਚ ਹੇਠ ਲਿਖੇ ਮਤੇ ਪਾਸ ਕੀਤੇ ਗਏ—

(ੳ) ਧਰਮ ਯੁਧ ਮੋਰਚੇ ਦੀ ਕਾਮਯਾਬੀ ਵਾਸਤੇ ਨੌਜਵਾਨਾਂ ਵੱਲੋਂ ਵੱਧ ਤੋਂ ਵੱਧ ਮਿਲਵਰਤਨ ਦਿੱਤਾ ਜਾਵੇ ਅਤੇ ਆਨੰਦਪੁਰ ਸਾਹਿਬ ਦੇ ਮਤੇ ਦੀ ਪ੍ਰਾਪਤੀ ਵਾਸਤੇ ਸਿੱਖ ਲੀਡਰਸ਼ਿਪ ਦੇ ਹੱਥ ਮਜ਼ਬੂਤ ਕੀਤੇ ਜਾਣ ।

(ਅ) ਜਦੋਂ ਤਕ ਭਾਈ ਅਮਰੀਕ ਸਿੰਘ ਜੀ ਜੇਲ੍ਹ ਵਿਚ ਹਨ, ਉਦੋਂ ਤਕ ਜਥੇਬੰਦਕ ਚੋਣਾਂ ਨਾ ਕਰਨ ਦਾ ਫ਼ੈਸਲਾ ਕੀਤਾ ਗਿਆ । ਫ਼ੈਡਰੇਸ਼ਨ ਦਾ ਪ੍ਰਸਾਰ ਕਰਨ ਅਤੇ ਨਵੀਆਂ ਯੂਨਿਟਾਂ ਖੋਲ੍ਹਣ ਵਾਸਤੇ ਨੌਂ-ਮੈਂਬਰੀ ਕਮੇਟੀ ਕਾਇਮ ਕੀਤੀ ਗਈ ।

(ੲ) ਅਕਾਲੀ ਦਲ ਦੇ ਪ੍ਰਧਾਨ ਨੂੰ ਅਪੀਲ ਕੀਤੀ ਗਈ ਕਿ ਸੈਂਟਰ ਸਰਕਾਰ ਨਾਲ ਗੱਲਬਾਤ ਤੋਂ ਪਹਿਲਾਂ ਸ਼ਰਤ ਰੱਖੀ ਜਾਏ ਕਿ ਫ਼ੈਡਰੇਸ਼ਨ ਦੇ ਸਾਰੇ ਵਰਕਰਾਂ ਤੋਂ ਕੇਸ ਵਾਪਿਸ ਲੈ ਕੇ ਉਨ੍ਹਾਂ ਨੂੰ ਰਿਹਾ ਕੀਤਾ ਜਾਏ ।

(ਸ) ਫ਼ੈਸਲਾ ਕੀਤਾ ਗਿਆ ਕਿ ਜੇ ਕਰ ੨੬ ਜਨਵਰੀ ਤਕ ਸਿੱਖਾਂ ਦੀਆਂ ਮੰਗਾਂ ਨਾ ਮੰਨੀਆਂ ਗਈਆਂ ਤਾਂ ਉਸ ਦਿਨ ਦੇ ਸਰਕਾਰੀ ਸਮਾਗਮਾਂ ਦੌਰਾਨ ਫ਼ੈਡਰੇਸ਼ਨ

ਪ੍ਰੋਟੈਸਟ ਕਰੇਗੀ।

(ਹ) ਪੰਜਾਬ ਵਿਚ ਰੋਜ਼ਗਾਰ ਦੀ ਭਾਲ ਵਿਚ ਆਏ ਮਜ਼ਦੂਰਾਂ ਨੂੰ ਵੋਟ ਨਾ ਦੇਣ ਦੇ ਹੱਕ ਦੀ ਭਰਪੂਰ ਹਿਮਾਇਤ ਕੀਤੀ ਗਈ।

(ਕ) ਇਕ ਮਤੇ ਰਾਹੀਂ ਬੇਨਤੀ ਕੀਤੀ ਗਈ ਕਿ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਦੀ ਪਦਵੀ ਵਾਸਤੇ ਬਾਬਾ ਜਰਨੈਲ ਸਿੰਘ ਭਿੰਡਰਾਂਵਾਲਿਆਂ ਤੋਂ ਵਧੀਆ ਕੋਈ ਸ਼ਖ਼ਸੀਅਤ ਨਹੀਂ। ਇਸ ਕਰ ਕੇ ਸ਼੍ਰੋਮਣੀ ਕਮੇਟੀ ਸਮੁੱਚੀਆਂ ਸਿੱਖ ਜਥੇਬੰਦੀਆਂ ਨੂੰ ਭਰੋਸੇ ਵਿਚ ਲੈ ਕੇ ਐਲਾਨ ਕਰੇ।

੯ ਜਨਵਰੀ ੧੯੮੩ ਦੇ ਦਿਨ ਗੁਰੂ ਰਾਮਦਾਸ ਲੰਗਰ ਦੇ ਹਾਲ ਵਿਚ ਸਿੱਖ ਬੁੱਧੀਜੀਵੀ ਕਾਨਫ਼ਰੰਸ ਕੀਤੀ ਗਈ। ਇਸ ਵਿਚ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੇ ਸਾਰੇ ਦੇ ਸਾਰੇ ਸਾਬਕ ਆਗੂ ਤੇ ਸੇਵਾਦਾਰਾਂ ਤੋਂ ਇਲਾਵਾ ਪ੍ਰੋਫ਼ੈਸਰ, ਵਕੀਲ, ਇੰਜਨੀਅਰ, ਡਾਕਟਰ, ਅਖ਼ਬਾਰ ਨਵੀਸ ਅਤੇ ਹੋਰ ਬੁੱਧੀਜੀਵੀ ਪਹੁੰਚੇ ਹੋਏ ਸਨ। ਕਾਨਫ਼ਰੰਸ ਵਿਚ ਬਾਬਾ ਜਰਨੈਲ ਸਿੰਘ, ਸ. ਭਾਨ ਸਿੰਘ, ਡਾ. ਗੁਰਨਾਮ ਸਿੰਘ ਤੀਰ, ਡਾਕਟਰ ਹਰਜਿੰਦਰ ਸਿੰਘ ਦਿਲਗੀਰ, ਸ. ਹਰਦੇਵ ਸਿੰਘ ਰਾਜਪੁਰਾ, ਸ. ਗੁਰਤੇਜ ਸਿੰਘ, ਸ. ਕਰਨੈਲ ਸਿੰਘ ਡੋਡ, ਸ. ਗੁਰਰਤਨਪਾਲ ਸਿੰਘ, ਸ. ਗੁਰਮੀਤ ਸਿੰਘ, ਸ. ਅਮਰ ਸਿੰਘ ਅੰਬਾਲਵੀ ਅਤੇ ਹੋਰ ਬਹੁਤ ਸਾਰੇ ਆਗੂ ਪਹੁੰਚੇ ਅਤੇ ਉਨ੍ਹਾਂ ਨੇ ਤਕਰੀਰਾਂ ਕਰ ਕੇ ਪੰਥ ਦੀਆਂ ਮੰਗਾਂ ਦੀ ਹਿਮਾਇਤ ਕੀਤੀ। ਕਨਵੈਨਸ਼ਨ ਵਿਚ ੧੦ ਹਜ਼ਾਰ ਬੁੱਧੀਜੀਵੀ ਹਾਜ਼ਿਰ ਸਨ।

ਇਧਰ ਸਰਕਾਰ ਨੇ ਫ਼ੈਡਰੇਸ਼ਨ ਵਰਕਰਾਂ ਦੀਆਂ ਜਾਇਦਾਦਾਂ ਦੀ ਕੁਰਕੀ ਦੇ ਵਾਰੰਟ ਜਾਰੀ ਕਰ ਦਿੱਤੇ। ਇਹ ਵਰਕਰ ਸਨ : ਸ. ਰਾਜਿੰਦਰ ਸਿੰਘ ਮਹਿਤਾ, ਸ. ਹਰਮਿੰਦਰ ਸਿੰਘ ਗਿੱਲ, ਸ. ਸਤਿੰਦਰਜੀਤ ਸਿੰਘ ਪੀ. ਟੀ., ਸ. ਬਲਦੇਵ ਸਿੰਘ, ਸ. ਕੇਵਲ ਸਿੰਘ ਭੂਰਾ ਕੋਨ੍ਹਾ, ਸ. ਗੁਰਚਰਨ ਸਿੰਘ ਘਰਿੰਡਾ, ਸ. ਗੁਰਮੇਜ ਸਿੰਘ ਪਟਿਆਲਾ, ਸ. ਸਵਰਨ ਸਿੰਘ ਵਗੈਰਾ। ਅਪ੍ਰੈਲ ੧੯੮੩ ਵਿਚ ਸ. ਹਰਵਿੰਦਰ ਸਿੰਘ ਖਾਲਸਾ ਅਤੇ ਸ. ਕੁਲਵੰਤ ਸਿੰਘ ਕੰਵਲ ਵੱਲੋਂ "ਅਸੀਂ ਅੱਤਵਾਦੀ ਹਾਂ" ਡਰਾਮਾ ਡਾਇਰੈਕਟ ਕੀਤੇ ਜਾਣ ਤੇ ਉਨ੍ਹਾਂ ਦੇ ਖ਼ਿਲਾਫ਼ ਪਟਿਆਲਾ ਪੁਲਿਸ ਨੇ ਕੇਸ ਦਰਜ ਕਰ ਲਏ।

੪ ਅਪ੍ਰੈਲ ੧੯੮੩ ਨੂੰ ਅਕਾਲੀ ਦਲ ਅਤੇ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਨੇ ਮਿਲ ਕੇ "ਰਸਤਾ ਰੋਕੋ" ਮੋਰਚੇ ਵਿਚ ਵੱਧ ਚੜ੍ਹ ਕੇ ਹਿੱਸਾ ਲਿਆ। ਇਸ ਦਿਨ ੪੦ ਸਿੰਘ ਸ਼ਹੀਦ ਹੋ ਗਏ। ਇਨ੍ਹਾਂ ਨਾਲ ੨ ਮੁਸਲਮਾਨ ਵੀ ਸਨ। ਸੈਂਕੜੇ ਸਿੰਘ ਗ੍ਰਿਫ਼ਤਾਰ ਕੀਤੇ ਗਏ। ਸ਼ਹੀਦ ਸਿੰਘਾਂ ਦੀਆਂ ਰੂਹਾਂ, ਜਾਪਦਾ ਸੀ, ਕਹਿ ਰਹੀਆਂ ਹੋਣ :

> ਉਨੇਂ ਯਿਹ ਫ਼ਿਕਰ ਹੈ ਹਰ ਦਮ ਕਿ ਤਰਜ਼ੇ-ਜਫ਼ਾ ਕਯਾ ਹੈ।
> ਹਮੇਂ ਯਿਹ ਸ਼ੌਕ ਹੈ ਦੇਖੇਂ ਸਿਤਮ ਕੀ ਇੰਤਹਾ ਕਯਾ ਹੈ।

੨੦ ਸਤੰਬਰ ੧੯੮੩ ਦੇ ਦਿਨ ਸਿੱਖ ਕੌਮ ਦੇ ਤੇਜ-ਧਾਰਕ ਦਸਤੇ, ਸਿੱਖ

ਸਟੂਡੈਂਟਸ ਫ਼ੈਡਰੇਸ਼ਨ ਵੱਲੋਂ ਇਕ ਬੇਮਿਸਾਲ ਤਵਾਰੀਖ਼ੀ ਕਨਵੈਨਸ਼ਨ ਕੀਤੀ ਗਈ। ਮੰਜੀ ਸਾਹਿਬ, ਦਰਬਾਰ ਸਾਹਿਬ, ਅੰਮ੍ਰਿਤਸਰ ਦੇ ਦੀਵਾਨ ਹਾਲ ਵਿਚ ਕੀਤੀ ਇਸ ਕਨਵੈਨਸ਼ਨ ਨੇ ਫ਼ੈਡਰੇਸ਼ਨ ਦੀ ਤਵਾਰੀਖ਼ ਵਿਚ ਇਕ ਅਜਿਹੇ ਚੈਪਟਰ ਦੀ ਸ਼ੁਰੂਆਤ ਕੀਤੀ ਜਿਸ ਦਾ ਮਕਸਦ ਤਲਵਾਰ ਦੀ ਧਾਰ 'ਤੇ ਨੱਚਣਾ ਸੀ। ਇਸ ਕਨਵੈਨਸ਼ਨ ਵਿਚ ਹਜ਼ਾਰਾਂ ਪਾੜ੍ਹਿਆਂ ਨੇ ਹਿੱਸਾ ਲਿਆ। ਸਿੱਖ ਸਟੂਡੈਂਟਸ ਫ਼ੈਡਰੇਸ਼ਨ ਆਪਣੇ ਜਨਮ ਤੋਂ ਹੀ, ਵੇਲੇ ਦੀਆਂ ਜ਼ਾਲਮ ਸਰਕਾਰਾਂ ਵੱਲੋਂ ਕੀਤੇ ਹਮਲਿਆਂ ਦਾ ਮੂੰਹ ਤੋੜਵਾਂ ਜਵਾਬ ਦੇਂਦੀ ਆਈ ਹੈ ਅਤੇ ਗੁਰੂ ਨਾਨਕ ਘਰ ਦੇ ਫ਼ਲਸਫ਼ੇ ਦਾ ਪ੍ਰਚਾਰ ਅਤੇ ਪਰਸਾਰ ਕਰਦੀ ਆਈ ਹੈ। ਅਨੰਦਪੁਰ ਸਾਹਿਬ ਦੇ ਮਤੇ ਦੀ ਪੂਰਤੀ, ਸਿੱਖ ਹੱਕਾਂ ਦੀ ਪ੍ਰਾਪਤ ਅਤੇ ਪੰਜਾਬ ਦੇ ਮੁਫ਼ਾਦ ਦੀ ਰਾਖੀ ਵਾਸਤੇ ਜਿੰਨੀਆਂ ਤਕਲੀਫ਼ਾਂ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੇ ਨੌਜਵਾਨਾਂ ਨੇ ਸਹੀਆਂ ਹਨ, ਸ਼ਾਇਦ ਹੀ ਕਿਸੇ ਹੋਰ ਸਿੱਖ ਜਥੇਬੰਦੀ ਨੇ ਆਪਣੇ ਸੀਨੇ ਤੇ ਹੰਢਾਈਆਂ ਹੋਣ। ਪਿਛਲੇ ਕੁਝ ਸਾਲਾਂ ਦੀ ਹੰਗਾਮੀ ਹਾਲਤ ਵਿੱਚੋਂ ਲੰਘਦਿਆਂ ਫ਼ੈਡਰੇਸ਼ਨ ਦੀ ਜਥੇਬੰਦਕ ਮਜ਼ਬੂਤੀ ਹੋਰ ਨਿਖਰ ਕੇ ਸਾਹਮਣੇ ਆਈ ਹੈ।

ਪੰਥਕ ਜੱਦੋ-ਜਹਿਦ ਵਿਚ ਸ਼ਹੀਦ ਹੋਏ ਸਿੰਘਾਂ ਦੀ ਯਾਦ ਵਿਚ ਰੱਖੇ ਗਏ ਗੁਰੂ ਗ੍ਰੰਥ ਸਾਹਿਬ ਜੀ ਦੇ ਅਖੰਡ ਪਾਠ ਦੇ ਭੋਗ ਮਗਰੋਂ ਕਨਵੈਨਸ਼ਨ ਦੀ ਸ਼ੁਰੂਆਤ ਹੋਈ। ਸੈਂਕੜੇ ਸਿੱਖ ਨੌਜਵਾਨ ਪੰਜਾਬ, ਜੰਮੂ ਕਸ਼ਮੀਰ, ਚੰਡੀਗੜ੍ਹ, ਦਿੱਲੀ, ਹਰਿਆਣਾ, ਹਿਮਾਚਲ, ਰਾਜਿਸਥਾਨ, ਮੱਧ ਪ੍ਰਦੇਸ਼, ਕਲਕੱਤਾ, ਇੰਦੌਰ, ਉੱਤਰ ਪ੍ਰਦੇਸ਼, ਆਸਾਮ, ਮਹਾਂਰਾਸ਼ਟਰ ਤੋਂ ਇਲਾਵਾ ਨੇਪਾਲ ਤੋਂ ਵੀ ਪਹੁੰਚੇ ਹੋਏ ਸਨ। ਢਾਡੀ ਸਿੰਘਾਂ ਦੀਆਂ ਬੀਰ ਰਸੀ ਵਾਰਾਂ ਤੋਂ ਬਾਅਦ ਪੰਥਕ ਆਗੂਆਂ ਨੇ ਬੇਮਿਸਾਲ ਤਕਰੀਰਾਂ ਕੀਤੀਆਂ। ਇਨ੍ਹਾਂ ਤਕਰੀਰਾਂ ਵਿਚ ਫ਼ੈਡਰੇਸ਼ਨ ਦੀ ਮੌਜੂਦਾ ਲੀਡਰਸ਼ਿਪ ਦੀ ਤਾਰੀਫ਼ ਤੋਂ ਇਲਾਵਾ ਸ਼ਹੀਦਾਂ ਨੂੰ ਸ਼ਰਧਾਂਜਲੀ ਦੇ ਨਾਲ ਨਾਲ ਕੌਮੀ ਹਾਲਾਤ ਬਾਰੇ ਵੀ ਵਿਚਾਰ ਪੇਸ਼ ਕੀਤੇ ਗਏ। ਇਨ੍ਹਾਂ ਵਿੱਚੋਂ ਖ਼ਾਸ ਨਾਂ ਇਹ ਸਨ: ਸਿਰਦਾਰ ਭਾਨ ਸਿੰਘ, ਜਥੇਦਾਰ ਜਗਦੇਵ ਸਿੰਘ ਤਲਵੰਡੀ, ਸ. ਸੁਖਜਿੰਦਰ ਸਿੰਘ, ਡਾਕਟਰ ਰਾਜਿੰਦਰ ਕੌਰ, ਸ. ਅੰਗਰੇਜ਼ ਸਿੰਘ ਚੰਡੀਗੜ੍ਹ, ਭਰਪੂਰ ਸਿੰਘ ਬਲਬੀਰ, ਸ. ਸਤਿੰਦਰਜੀਤ ਸਿੰਘ (ਪੀ. ਟੀ.), ਸ. ਗੁਰਚਰਨ ਸਿੰਘ ਕਲਕੱਤਾ, ਸ. ਮਨਿੰਦਰ ਸਿੰਘ ਲੁਧਿਆਣਾ, ਸ. ਮਨਜੀਤ ਸਿੰਘ ਇੰਦੌਰ। ਸਟੇਜ ਸਕੱਤਰ ਦੀ ਸੇਵਾ ਸ. ਹਰਮਿੰਦਰ ਸਿੰਘ ਸੰਧੂ ਅਤੇ ਸ. ਰਾਜਿੰਦਰ ਸਿੰਘ ਮਹਿਤਾ ਨੇ ਨਿਭਾਈ।

ਇਸ ਕਨਵੈਨਸ਼ਨ ਵਿਚ ਸਮੁੱਚੇ ਸਿੱਖ ਪੰਥ ਦੇ ਸ਼ਬਾਬ ਵੱਲੋਂ ਦਸ ਲਿਖਤੀ ਮਤੇ ਜੈਕਾਰਿਆਂ ਦੀ ਗੂੰਜ ਵਿਚ ਪਾਸ ਕੀਤੇ ਗਏ। ਹਰ ਇਕ ਮਤਾ ਇਕ ਵੱਖਰੇ ਪਹਿਲੂ ਦੀ ਤਰਜਮਾਨੀ ਦਾ ਮੁਸਤਹਿਕ ਸੀ। ਇਹ ਮਤੇ (ਤਰਤੀਬਵਾਰ) ਸ. ਰਾਜਿੰਦਰ ਸਿੰਘ ਮਹਿਤਾ, ਸ. ਪ੍ਰਿਤਪਾਲ ਸਿੰਘ ਜੰਮੂ, ਸ. ਰਾਜਬੀਰ ਸਿੰਘ ਬੀਰ ਕਪੂਰਥਲਾ, ਸ. ਚਰਨਜੀਤ ਸਿੰਘ ਸ੍ਰੀਨਗਰ, ਸ. ਜਸਪਾਲ ਸਿੰਘ, ਸ. ਗੁਰਜੀਤ ਸਿੰਘ ਫ਼ਿਰੋਜ਼ਪੁਰ, ਸ. ਹਰਮਿੰਦਰ ਸਿੰਘ ਗਿੱਲ, ਸ. ਦੇਵਿੰਦਰ ਸਿੰਘ ਵਾਲੀਆ ਪਟਿਆਲਾ ਅਤੇ ਸ.

ਪਰਮਿੰਦਰ ਸਿੰਘ ਸ਼ਾਨ ਸੰਗਰੂਰ ਨੇ ਪੜ੍ਹੇ। ਇਨ੍ਹਾਂ ਮਤਿਆਂ ਦੀ ਤਾਈਦ (ਤਰਤੀਬਵਾਰ) ਸ. ਅਮਰਜੀਤ ਸਿੰਘ ਚਾਵਲਾ ਮੋਗਾ, ਸ. ਹਰਪ੍ਰੀਤ ਸਿੰਘ ਵਿਛੋਆ, ਸ. ਹਰਵਿੰਦਰ ਸਿੰਘ ਖਾਲਸਾ, ਸ. ਸਰਬਜੀਤ ਸਿੰਘ ਜੰਮੂ, ਸ. ਹਰਚਰਨ ਸਿੰਘ ਪੁਣਛ, ਸ. ਹਰਜਿੰਦਰ ਸਿੰਘ ਨਾਗਰਾ ਗੰਗਾਨਗਰ, ਸ. ਹਰਿੰਦਰ ਸਿੰਘ ਕਾਹਲੋਂ, ਸ. ਪਰਮਜੀਤ ਸਿੰਘ ਸਿੱਧੂ ਅਤੇ ਸ. ਜਸਬੀਰ ਸਿੰਘ ਘੁੰਮਣ ਨੇ ਕੀਤੀ।

ਕਨਵੈਨਸ਼ਨ ਦੇ ਅਖ਼ੀਰ ਵਿਚ ਪੰਥਕ ਆਫ਼ਤਾਬ ਅਤੇ ਨੌਜਵਾਨਾਂ ਦੇ ਦਿਲਾਂ ਦੀ ਧੜਕਣ ਬਾਬਾ ਜਰਨੈਲ ਸਿੰਘ ਭਿੰਡਰਾਂਵਾਲਿਆਂ ਨੇ ਕਨਵੈਨਸ਼ਨ ਨੂੰ ਖਾਲਸਾਈ ਲਫ਼ਜ਼ਾਂ ਨਾਲ ਮੁਖ਼ਾਤਿਬ ਕੀਤਾ। ਉਨ੍ਹਾਂ ਨੇ ਸ਼ਹੀਦਾਂ ਦੀ ਯਾਦ ਵਿਚ ਇਕੱਠੇ ਹੋਏ ਨੌਜਵਾਨਾਂ ਨੂੰ ਅਹਿਸਾਸ ਕਰਵਾਇਆ :

ਹਮੀਂ ਸੇ ਰੰਗੇ ਚਮਨ, ਹਮੀਂ ਸੇ ਰੰਗੇ ਬਹਾਰ।
ਹਮੀਂ ਕੋ ਗੁਲਸਿਤਾਂ ਮੇਂ ਕੋਈ ਆਸ਼ੀਆਂ ਨਾ ਮਿਲਾ।

ਬਾਬਾ ਜਰਨੈਲ ਸਿੰਘ ਭਿੰਡਰਾਂਵਾਲਿਆਂ ਨੇ ਚਾਣਕੀਆ ਪਾਲਿਸੀ 'ਤੇ ਚਲਦੀ ਸਰਕਾਰ ਅਤੇ ਪੰਜਾਬ ਦੇ ਕੱਠਪੁਤਲੀ ਚੀਫ਼ ਮਨਿਸਟਰ ਦੀ ਸਿੱਖ-ਮਾਰੂ ਪਾਲਿਸੀ ਤੋਂ ਜਾਣੂੰ ਕਰਵਾਇਆ। ਸਿੱਖਾਂ ਦੇ ਇਸ ਜੰਗਜੂ ਆਗੂ ਨੇ ਆਖਿਆ, "ਜਿੰਨਾ ਚਿਰ ਪੰਜਾਬ ਦੇ ਹਰ ਇਕ ਪਿੰਡ ਵਿਚ ਇਕ ਮੋਟਰ ਸਾਈਕਲ, ਤਿੰਨ ਨੌਜਵਾਨ ਤੇ ਤਿੰਨ ਵਧੀਆ ਰਿਵਾਲਵਰ ਨਹੀਂ ਲੈਂਦੇ, ਉਨ੍ਹਾਂ ਚਿਰ ਸ਼ਹੀਦਾਂ ਦੇ ਡੁੱਲ੍ਹੇ ਖ਼ੂਨ, ਗੁਰੂ ਗ੍ਰੰਥ ਸਾਹਿਬ ਜੀ ਦੀ ਹੋਈ ਬੇਅਦਬੀ, ਸਿੱਖਾਂ 'ਤੇ ਹੋਇਆਂ ਬੇਪਨਾਹ ਅੰਨ੍ਹਾ ਤਸ਼ੱਦਦ ਅਤੇ ਧੀਆਂ ਭੈਣਾਂ ਦੀ ਹੋਈ ਬੇਪਤੀ ਦਾ ਬਦਲਾ ਨਹੀਂ ਲੈ ਸਕਦੇ।"

ਇਥੇ ਇਹ ਦੱਸਣਾ ਮੁਨਾਸਿਬ ਹੋਏਗਾ ਕਿ ਬਾਬਾ ਜਰਨੈਲ ਸਿੰਘ ਜੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਇਨਕਲਾਬੀ ਫ਼ਲਸਫ਼ੇ ਨੂੰ ਹੀ ਮੌਜੂਦਾ ਹਾਲਤ ਮੁਤਾਬਿਕ ਸਹੀ ਅਸੂਲੀ ਤਰੀਕੇ ਨਾਲ ਲਾਗੂ ਕਰ ਰਹੇ ਸਨ। ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਆਪਣੇ ਵੇਲੇ ਤੋਂ ਸਿੱਖ ਨੌਜਵਾਨਾਂ ਨੂੰ ਜਥੇਬੰਦਕ ਤਰੀਕੇ ਨਾਲ ਫ਼ੌਜੀ ਸਿਖਲਾਈ ਦੇਣੀ ਲਾਜ਼ਮੀ ਕਰਾਰ ਦਿੱਤੀ ਸੀ। ਸਿੱਖ ਤਵਾਰੀਖ਼ ਇਸ ਗੱਲ ਦੀ ਗਵਾਹੀ ਦੇਂਦੀ ਹੈ ਕਿ ਜਦੋਂ ਗੁਰੂ ਹਰਿਗੋਬਿੰਦ ਸਾਹਿਬ, ਗੁਰੂ ਹਰਿਰਾਏ ਸਾਹਿਬ, ਗੁਰੂ ਹਰਕ੍ਰਿਸ਼ਨ ਸਾਹਿਬ, ਗੁਰੂ ਤੇਗ਼ ਬਹਾਦਰ ਸਾਹਿਬ ਅਤੇ ਗੁਰੂ ਗੋਬਿੰਦ ਸਿੰਘ ਸਾਹਿਬ ਸਿੱਖ ਫ਼ਲਸਫ਼ੇ ਦਾ ਪ੍ਰਚਾਰ ਕਰਨ ਵਾਸਤੇ ਦੂਰ ਦੁਰਾਡੇ ਇਲਾਕਿਆਂ ਦਾ ਦੌਰਾ ਕਰਿਆ ਕਰਦੇ ਸਨ, ਤਾਂ ਚੋਖੀ ਗਿਣਤੀ ਵਿਚ ਹਥਿਆਰਬੰਦ ਘੋੜ ਸਵਾਰ ਸਿੱਖ ਜਰਨੈਲ ਗੁਰੂ ਸਾਹਿਬਾਨ ਦੇ ਨਾਲ ਹੋਇਆ ਕਰਦੇ ਸਨ।

ਇਸ ਕਨਵੈਨਸ਼ਨ ਦੇ "ਸ਼ਹੀਦੀ ਸਨਮਾਨ" ਸੈਸ਼ਨ ਵਿਚ ਪੰਥਕ ਜਦੋ-ਜਹਿਦ ਦੌਰਾਨ ਨਕਲੀ ਪੁਲਿਸ ਮੁਕਾਬਲਿਆਂ ਵਿਚ ਸ਼ਹੀਦ ਹੋਏ ਸਿੰਘਾਂ ਦੇ ਪਰਿਵਾਰਾਂ ਤੋਂ ਇਲਾਵਾ ਪੰਥਕ ਸੇਵਾ 'ਚ ਹਿੱਸਾ ਪਾਉਣ ਵਾਲੇ ਡਾਕਟਰਾਂ, ਵਕੀਲਾਂ, ਫ਼ੌਜੀ ਜਰਨੈਲਾਂ, ਪ੍ਰੋਫ਼ੈਸਰਾਂ ਅਤੇ ਕਵੀਆਂ ਨੂੰ ਵੀ ਸਨਮਾਨਿਤ ਕੀਤਾ ਗਿਆ।

ਪਿਛਲੇ ਚਾਰ ਸਾਲਾਂ ਤੋਂ ਬਾਅਦ ੨੦ ਸਤੰਬਰ ੧੯੮੩ ਨੂੰ ਹੀ ਫ਼ੈਡਰੇਸ਼ਨ ਦਾ

ਡੈਲੀਗੇਟ ਇਜਲਾਸ ਹੋਇਆ। ਇਸ ਵਿਚ ਪਿਛਲੇ ਕੁਝ ਸਾਲਾਂ ਵਿਚ ਪੰਥਕ ਜਦੋ-ਜਹਿਦ ਦੇ ਵੱਖ-ਵੱਖ ਪਹਿਲੂਆਂ 'ਤੇ ਚਾਨਣਾ ਪਾਇਆ ਗਿਆ। ਇਸ ਇਜਲਾਸ ਵਿਚ ਭਾਈ ਅਮਰੀਕ ਸਿੰਘ ਜੀ ਨੂੰ ਪੰਜਵੀਂ ਵਾਰ ਫ਼ੈਡਰੇਸ਼ਨ ਦਾ ਪ੍ਰਧਾਨ ਥਾਪਿਆ ਗਿਆ। ਭਾਈ ਅਮਰੀਕ ਸਿੰਘ ਜੀ ਦੀ ਪ੍ਰਧਾਨਗੀ ਵਾਸਤੇ ਨਾਂ ਸ. ਮਨਜੀਤ ਸਿੰਘ ਕਲਕੱਤਾ (ਸਕੱਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਨੇ ਪੇਸ਼ ਕੀਤਾ ਅਤੇ ਸ. ਗੁਰਚਰਨ ਸਿੰਘ ਕਲਕੱਤਾ ਨੇ ਤਾਈਦ ਕੀਤੀ। ਬਾਅਦ ਵਿਚ ਭਾਈ ਅਮਰੀਕ ਸਿੰਘ ਜੀ ਨੇ ਜਨਰਲ ਸਕੱਤਰ ਵਾਸਤੇ ਹਰਮਿੰਦਰ ਸਿੰਘ ਸੰਧੂ ਦਾ ਨਾਂ ਪੇਸ਼ ਕੀਤਾ। ਇਨ੍ਹਾਂ ਆਗੂਆਂ ਨੂੰ ਬਾਅਦ ਵਿਚ ਬਾਬਾ ਜਰਨੈਲ ਸਿੰਘ ਭਿੰਡਰਾਂਵਾਲਿਆਂ ਨੇ ਸਿਹਰੇ ਪਾ ਕੇ ਅਸ਼ੀਰਵਾਦ ਦਿੱਤੀ।

ਭਾਈ ਅਮਰੀਕ ਸਿੰਘ ਜੀ ਨੇ ਆਪਣੀ ਪ੍ਰਧਾਨਗੀ ਤਕਰੀਰ ਵਿਚ ਫ਼ੈਡਰੇਸ਼ਨ ਦੇ ਹਰ ਪਹਿਲੂ 'ਤੇ ਤਫ਼ਸੀਲ ਨਾਲ ਰੌਸ਼ਨੀ ਪਾਈ। ਉਨ੍ਹਾਂ ਨੇ ਪਿਛਲੇ ਚਾਰ ਸਾਲਾਂ ਵਿਚ ਫ਼ੈਡਰੇਸ਼ਨ 'ਤੇ ਆਈਆਂ ਅਨੇਕਾਂ ਮੁਸੀਬਤਾਂ ਅਤੇ ਝੁੱਲੇ-ਝੱਖੜਾਂ ਦਾ ਜ਼ਿਕਰ ਕੀਤਾ:

> ਜ਼ਰੂਰਤ ਆ ਪੜੀ ਜਬ ਭੀ ਤੋ ਹਮ ਨੇ ਦੀਏ ਬੋਸੇ,
> ਕਭੀ ਤਲਵਾਰ ਕੇ ਊਪਰ ਕਭੀ ਤਲਵਾਰ ਕੇ ਨੀਚੇ।

ਭਾਈ ਅਮਰੀਕ ਸਿੰਘ ਜੀ ਦੀ ਇਕ ਗੱਲ ਬੜੀ ਵਜ਼ਨਦਾਰ ਸੀ, ਜਦੋਂ ਉਨ੍ਹਾਂ ਆਖਿਆ, "ਮੇਰੀਆਂ ਆਉਣ ਵਾਲੀਆਂ ਤਿੰਨ ਪੁਸ਼ਤਾਂ ਵੀ ਬਾਬਾ ਜਰਨੈਲ ਸਿੰਘ ਭਿੰਡਰਾਂਵਾਲਿਆਂ ਦਾ ਕਰਜ਼ਾ ਨਹੀਂ ਚੁਕਾ ਸਕਦੀਆਂ ਕਿਉਂਕਿ ਉਨ੍ਹਾਂ ਨੇ ਮੇਰੀ ਗ੍ਰਿਫ਼ਤਾਰੀ ਤੋਂ ਫ਼ੌਰਨ ਬਾਅਦ ਢਾਈ ਘੰਟਿਆਂ ਅੰਦਰ ਏਡਾ ਵੱਡਾ ਮੋਰਚਾ ਲਾ ਕੇ ਜਥੇਬੰਦੀ ਦਾ ਮਾਣ ਵਧਾਇਆ ਹੈ। ਮੈਂ ਕਰਜ਼ਦਾਰ ਹਾਂ, ਫ਼ੈਡਰੇਸ਼ਨ ਦੇ ਉਨ੍ਹਾਂ ਅਣਥਕ ਆਗੂਆਂ ਅਤੇ ਵਰਕਰਾਂ ਦਾ, ਜਿਨ੍ਹਾਂ ਨੇ ਮੇਰੇ ਜੇਲ੍ਹ ਦੇ ਸਮੇਂ ਦੌਰਾਨ ਦਿਨ ਰਾਤ ਇਕ ਕਰ ਕੇ ਜਥੇਬੰਦੀ ਦੀ ਖ਼ਿਦਮਤ ਕੀਤੀ ਹੈ।" ਭਾਈ ਅਮਰੀਕ ਸਿੰਘ ਜੀ ਨੇ ਹਰਚੰਦ ਸਿੰਘ ਲੌਂਗੋਵਾਲ ਦਾ ਵੀ ਸ਼ੁਕਰੀਆ ਕੀਤਾ, ਜਿਨ੍ਹਾਂ ਨੇ ਸੂਝ ਨਾਲ ਅਤੇ ਸਮੇਂ ਦੀ ਨਜ਼ਾਕਤ ਵੇਖਦਿਆਂ ਮੋਰਚੇ ਨੂੰ ਆਪਣੇ ਹੱਥਾਂ ਵਿਚ ਲੈ ਲਿਆ ਅਤੇ ਮਗਰੋਂ ਇਸ ਨੂੰ ਪੰਥਕ ਜੱਦੋ-ਜਹਿਦ ਦੀ ਸ਼ਕਲ ਵਿਚ ਬਦਲ ਦਿੱਤਾ। ਭਾਈ ਸਾਹਿਬ ਨੇ ਅਖ਼ੀਰ ਵਿਚ ਪੰਥਕ ਆਗੂਆਂ, ਕਾਰ-ਸੇਵਾ ਜਥੇਬੰਦੀਆਂ ਅਤੇ ਸਮੁੱਚੇ ਪੰਥ ਦੇ ਮਿਲਵਰਤਣ ਦਾ ਸ਼ੁਕਰੀਆ ਕੀਤਾ।

ਇਸ ਮਹਾਨ ਕਨਵੈਨਸ਼ਨ ਵਿਚ ਫ਼ੈਡਰੇਸ਼ਨ ਦਾ ਨਵਾਂ ਨਿਸ਼ਾਨ (ਇਨਸਿਗਨੀਆ) ਪੇਸ਼ ਕੀਤਾ ਗਿਆ। ਸ. ਵਿਰਸਾ ਸਿੰਘ ਵਲਟੋਹਾ (ਆਫ਼ਿਸ ਸੈਕਟਰੀ) ਨੇ ਫ਼ੈਡਰੇਸ਼ਨ ਦੇ ਛਾਪੇ ਗੁਰਮਤਿ ਲਿਟਰੇਚਰ ਦਾ ਸਟਾਲ ਲਾਇਆ। ਅਕਾਲੀ ਪਤ੍ਰਿਕਾ ਅਖ਼ਬਾਰ ਵੱਲੋਂ ਸਪੈਸ਼ਲ ਫ਼ੈਡਰੇਸ਼ਨ ਨੰਬਰ ਵੀ ਛਾਪਿਆ ਗਿਆ। ਇਸ ਸਾਰੀ ਕਨਵੈਨਸ਼ਨ ਦੀ ਵੀਡੀਓ ਫ਼ਿਲਮ ਤਿਆਰ ਕੀਤੀ ਗਈ ਸੀ। ਫ਼ੈਡਰੇਸ਼ਨ ਦੇ ਗਰਲਜ਼ ਵਿੰਗ ਵੱਲੋਂ ਬੀਬੀ ਉਪਕਾਰ ਕੌਰ ਅਤੇ ਬੀਬੀ ਪੁਪਿੰਦਰ ਕੌਰ ਦੀ ਅਗਵਾਈ ਹੇਠ ਸਿੱਖ ਬੀਬੀਆਂ

ਦੇ ਇਕ ਵੱਡੇ ਜਥੇ ਨੇ ਧਰਮ ਯੁੱਧ ਮੋਰਚੇ ਵਾਸਤੇ ਗ੍ਰਿਫ਼ਤਾਰੀ ਦਿੱਤੀ।

ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੀ ਇਕ ਅਹਿਮ ਮੀਟਿੰਗ ੧੯ ਅਕਤੂਬਰ ੧੯੮੩ ਨੂੰ ਹੋਈ। ਇਸ ਵਿਚ ਹੋਰ ਨੁਕਤਿਆਂ ਤੋਂ ਇਲਾਵਾ ਐਡਵਾਂਸ ਗੁਰਮਤਿ ਕੈਂਪ ਲਾਉਣ ਦਾ ਫ਼ੈਸਲਾ ਵੀ ਕੀਤਾ ਗਿਆ। ਇਹ ਗੱਲ ਕਾਬਲੇ ਜ਼ਿਕਰ ਹੈ ਕਿ ਕੁਝ ਚਿਰ ਪਹਿਲੋਂ ਸਿੱਖ ਦੁਸ਼ਮਣ ਅਖ਼ਬਾਰਾਂ ਨੇ ਗੁਰਮਤਿ ਕੈਂਪਾਂ ਬਾਰੇ ਫ਼ਿਰਕੂ ਸੋਚ ਨਾਲ ਜਾਅਲੀ ਖ਼ਬਰਾਂ ਛਾਪੀਆਂ ਸਨ। ਇਸ ਨੁਕਤਾਚੀਨੀ ਦੇ ਜਵਾਬ ਵਿਚ ਇਸ ਐਡਵਾਂਸ ਕੈਂਪ ਦੇ ਲਾਏ ਜਾਣ ਦਾ ਫ਼ੈਸਲਾ ਕੀਤਾ ਗਿਆ।

ਇਹ ਕੈਂਪ ੨੯ ਦਸੰਬਰ ਤੋਂ ੩੧ ਦਸੰਬਰ ੧੯੮੩ ਤਕ ਗੁਰੂ ਰਾਮਦਾਸ ਲੰਗਰ ਹਾਲ ਵਿਚ ਲਾਇਆ ਗਿਆ। ਇਸ ਵਿਚ ਦੂਰ-ਦੂਰ ਤੋਂ ਤਿੰਨ ਸੌ ਦੇ ਕਰੀਬ ਪਾੜ੍ਹਿਆਂ ਨੇ ਹਿੱਸਾ ਲਿਆ। ਕੈਂਪ ਨੂੰ ਫ਼ੌਜੀ ਜਰਨੈਲਾਂ, ਜਨਰਲ ਸੁਬੇਗ ਸਿੰਘ, ਜਨਰਲ ਜਸਵੰਤ ਸਿੰਘ ਭੁੱਲਰ, ਬਰਗੇਡੀਅਰ ਸ. ਮਹਿੰਦਰ ਸਿੰਘ, ਪ੍ਰੋ. ਸੂਬਾ ਸਿੰਘ, ਪ੍ਰੋ. ਮਹਿੰਦਰ ਸਿੰਘ ਧਾਲੀਵਾਲ, ਸ. ਗੁਰਤੇਜ ਸਿੰਘ, ਪ੍ਰੋ. ਦਵਿੰਦਰ ਸਿੰਘ ਨੇ ਵੀ ਮੁਖ਼ਾਤਿਬ ਕੀਤਾ। ਇਨ੍ਹਾਂ ਤਕਰੀਰਾਂ ਵਿਚ ਸਿੱਖ ਗੁਰੀਲਾ ਜੰਗ ਬਾਰੇ ਵਾਕਫ਼ੀ ਚੋਖੀ ਅਹਿਮੀਅਤ ਰੱਖਦੀ ਸੀ। ਸਾਰੇ ਕੈਂਪ ਦੇ ਦੌਰਾਨ ਖਾਲਸਾ ਪੰਥ ਦੇ ਛਾਪਾਮਾਰ ਬਹੁ-ਪੱਖੀ ਸੇਵਕ ਗੁਣਾਂ ਦੇ ਰੂਬਰੂ ਇਨਕਲਾਬੀ ਸਿੱਖ ਫ਼ਲਸਫੇ ਦੀ ਸੋਚ ਦੀ ਸਿਖਰ ਨੂੰ ਛੂਹੰਦਿਆਂ ਨਿਜ ਬਲ ਦੀ ਗੱਲ ਟੁਰ ਪੈਂਦੀ ਹੈ :

> ਕੋਊ ਕਿਸੀ ਕੋ ਰਾਜ ਨ ਦੇ ਹੈਂ।
> ਜੋ ਲੇ ਹੈਂ ਨਿਜ ਬਲ ਸੇ ਲੇ ਹੈਂ।

ਇਸ ਕੈਂਪ ਦੇ ਆਖ਼ਰੀ ਦਿਨ ੩੧ ਦਸੰਬਰ ੧੯੮੩ ਨੂੰ ਕਈ ਸਿੱਖ ਆਗੂਆਂ ਨੇ ਤਕਰੀਰਾਂ ਕੀਤੀਆਂ। ਇਨ੍ਹਾਂ ਵਿਚ ਸਿੱਖ ਚਮਨ ਦੇ ਦੀਦਾਵਰ ਬਾਬਾ ਜਰਨੈਲ ਸਿੰਘ ਭਿੰਡਰਾਂਵਾਲਿਆਂ ਨੇ ਦਸਮ ਪਿਤਾ ਦੇ ਦੱਸੇ ਹੋਏ ਅਤੇ ਆਜ਼ਾਦੀ, ਗ਼ੈਰਤ, ਅਣਖ, ਖੁਸ਼ਹਾਲੀ ਅਤੇ ਚੜ੍ਹਦੀ ਕਲਾ ਵਾਲੀ ਜ਼ਿੰਦਗੀ ਜਿਊਣ ਵਾਸਤੇ ਗੁਲਾਮੀ, ਬੇਇਜ਼ਤੀ, ਜ਼ਲਾਲਤ, ਮੰਦਹਾਲੀ ਅਤੇ ਢਹਿੰਦੀ ਕਲਾ ਵਾਲੀ ਜ਼ਿੰਦਗੀ ਨਾਲ ਟੱਕਰ ਲੈਣ ਵਾਸਤੇ ਸੱਦਾ ਦਿੱਤਾ।

ਇਸੇ ਦਿਨ ਹੀ ਕੈਂਪ ਵਿਚ ਆਏ ਸਾਰੇ ਸਟੂਡੈਂਟ ਅਕਾਲ ਤਖ਼ਤ ਸਾਹਿਬ ਦੇ ਪ੍ਰਛਾਵਿਆਂ ਹੇਠ ਇਕੱਠੇ ਹੋਏ ਅਤੇ ਅਰਦਾਸਾ ਸੋਧ ਕੇ ਵਰ ਮੰਗਿਆ, "ਐ ਮੀਰੀ ਪੀਰੀ ਦੇ ਮਾਲਿਕ, ਸਾਨੂੰ ਤਾਕਤ ਬਖ਼ਸ਼ੋ ਕਿ ਅਸੀਂ ਖਾਲਸਾ ਪੰਥ ਅਤੇ ਉਸ ਦੀਆਂ ਪ੍ਰਮੁਖ ਸ਼ਖ਼ਸੀਅਤਾਂ 'ਤੇ ਹਮਲੇ ਨੂੰ ਰੋਕ ਸਕੀਏ। ਜੇਕਰ ਫ਼ੌਜ ਦਰਬਾਰ ਸਾਹਿਬ ਅੰਦਰ ਦਾਖਲ ਹੋਈ ਤਾਂ ਅਸੀਂ ਆਪਣੇ ਸਿਰ ਪੰਥ ਦੇ ਲੇਖੇ ਲਾਉਣ ਤੋਂ ਕਦੇ ਵੀ ਗੁਰੇਜ਼ ਨਹੀਂ ਕਰਾਂਗੇ।"

ਕੈਂਪ ਦੇ ਅਖ਼ੀਰ ਵਿਚ ਬਾਬਾ ਜਰਨੈਲ ਸਿੰਘ ਭਿੰਡਰਾਂਵਾਲਿਆਂ ਨੇ ਫ਼ੈਡਰੇਸ਼ਨ ਵਰਕਰਾਂ ਨੂੰ ਸਿਰੋਪਾਓ ਅਤੇ ਸਿੱਖ ਲਿਟਰੇਚਰ ਭੇਂਟ ਕੀਤਾ।

ਫ਼ੈਡਰੇਸ਼ਨ ਨੂੰ ਜਿੱਥੇ ਸਿੱਧੇ ਤੌਰ 'ਤੇ ਵੇਲੇ ਦੇ ਹੁਕਮਰਾਨਾਂ ਨੇ ਕਮਜ਼ੋਰ ਕਰਨ

ਦੀਆਂ ਕੋਸ਼ਿਸ਼ਾਂ ਕੀਤੀਆਂ, ਉਥੇ ਪੰਥਕ ਸਫ਼ਾਂ ਵਿਚ ਪਲ ਰਹੀਆਂ ਤਾਕਤਾਂ ਨੇ ਵੀ ਏਸ ਜਥੇਬੰਦੀ ਨੂੰ ਨੁਕਸਾਨ ਪਹੁੰਚਾਉਣ ਦੀਆਂ ਯਕੇ-ਬਾਅਦ-ਦੀਗਰੇ ਕੋਸ਼ਿਸ਼ਾਂ ਵੀ ਕੀਤੀਆਂ।

ਜਨਵਰੀ ੧੯੮੪ ਤੋਂ ਬਾਅਦ ਫ਼ੈਡਰੇਸ਼ਨ ਦੇ ਵਰਕਰਾਂ ਨੇ ਅਨੇਕਾਂ ਦੂਜੀਆਂ ਸਿੱਖ ਮੁਖ਼ਾਲਿਫ਼ ਜਥੇਬੰਦੀਆਂ ਦੇ ਆਗੂਆਂ ਨੂੰ ਬਰੇਨ-ਵਾਸ਼ ਕਰ ਕੇ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੀ "ਪੇਰੰਟ ਸਟਰੀਮ" ਨਾਲ ਜੋੜ ਕੇ ਮਹਾਨ ਕੰਮ ਕੀਤਾ। ੧੯੮੪ ਦੇ ਸ਼ੁਰੂ ਤੋਂ ਹੀ ਨੀਮ ਫ਼ੌਜੀ ਦਸਤਿਆਂ ਅਤੇ ਪੰਜਾਬ ਪੁਲਿਸ ਨੇ ਅਚਾਨਕ ਪੰਜਾਬ ਭਰ ਵਿੱਚੋਂ ਸੈਂਕੜੇ ਫ਼ੈਡਰੇਸ਼ਨ ਵਰਕਰਾਂ ਨੂੰ ਗ੍ਰਿਫ਼ਤਾਰ ਕਰਨਾ ਸ਼ੁਰੂ ਕਰ ਦਿੱਤਾ।

੧੮ ਮਾਰਚ ੧੯੮੪ ਨੂੰ ਸੈਂਟਰ ਸਰਕਾਰ ਨੇ ਸਿੱਖ ਕੌਮ ਦੇ ਹਰਿਆਵਲ ਦਸਤੇ ਸਿੱਖ ਸਟੂਡੈਂਟਸ ਫ਼ੈਡਰੇਸ਼ਨ 'ਤੇ ਪਾਬੰਦੀ ਲਾ ਦਿੱਤੀ। ਪਾਬੰਦੀ ਤੋਂ ਮਗਰੋਂ ਹਜ਼ਾਰਾਂ ਹੀ ਨੌਜਵਾਨ ਜੇਲ੍ਹਾਂ ਦੀਆਂ ਕਾਲ ਕੋਠੜੀਆਂ ਵਿਚ ਸੁੱਟ ਦਿੱਤੇ ਗਏ।

✡ ✡ ✡

# ਨੀਲਾ ਤਾਰਾ (ਦਰਬਾਰ ਸਾਹਿਬ 'ਤੇ ਫ਼ੌਜੀ ਹਮਲੇ) ਦੇ ਰੂ-ਬ-ਰੂ

ਜੂਨ ੧੯੮੪ ਦੇ ਪਹਿਲੇ ਹਫ਼ਤੇ ਤੀਜਾ ਵੱਡਾ ਘਲੂਘਾਰਾ "ਬਲਿਊ ਸਟਾਰ ਅਪਰੇਸ਼ਨ" ਬਣ ਕੇ ਸਾਹਮਣੇ ਆਇਆ। ਇਤਫ਼ਾਕ ਦੀ ਗੱਲ ਹੈ ਕਿ ਪਹਿਲਾ ਘਲੂਘਾਰਾ ਵੀ ੧੭੪੬ ਦੀ ਜੂਨ ਵਿਚ ਹੀ ਹੋਇਆ ਸੀ। ਉਦੋਂ ਸਿੱਖਾਂ ਦਾ ਕਤਲੇਆਮ ਕਰਨ ਵਾਲਾ ਲਖਪਤ ਰਾਏ (ਮੁਗਲਾਂ ਦਾ ਇਕ ਹਿੰਦੂ ਵਜ਼ੀਰ) ਸੀ। ਅਸਲ ਵਿਚ ਤੀਜੇ ਘੱਲੂਘਾਰੇ ਦੀ ਨੀਂਹ ਵਲਭ ਭਾਈ ਪਟੇਲ ਨੇ ੧੦ ਅਕਤੂਬਰ ੧੯੪੭ ਦੇ ਦਿਨ ਹੀ ਰੱਖ ਦਿੱਤੀ ਸੀ, ਜਦੋਂ ਕਿ ਸਰਕਾਰ ਦੀ ਖ਼ੁਫ਼ੀਆ ਚਿੱਠੀ ਵਿਚ ਆਖਿਆ ਗਿਆ ਸੀ ਕਿ "ਸਿੱਖ ਇਕ ਜਰਾਇਮ-ਪੇਸ਼ਾ ਕੌਮ ਹਨ, ਇਨ੍ਹਾਂ 'ਤੇ ਕਰੜੀ ਨਜ਼ਰ ਰੱਖੀ ਜਾਵੇ।"

ਪਹਿਲੀ ਜੂਨ ੧੯੮੪ ਨੂੰ ਭਾਰਤੀ ਫ਼ੌਜ ਨੇ ਦਰਬਾਰ ਸਾਹਿਬ ਅਤੇ ਪੰਜਾਬ ਦੇ ਵੱਡੇ-ਵੱਡੇ ਗੁਰਦੁਆਰਿਆਂ ਦੇ ਇਰਦ-ਗਿਰਦ ਘੇਰਾ ਪਾ ਲਿਆ ਸੀ। ਦਰਬਾਰ ਸਾਹਿਬ ਵਿਚ ਕੁਝ ਬਦੇਸ਼ੀ ਨਾਮਾਨਿਗਾਰ ਬਾਬਾ ਜਰਨੈਲ ਸਿੰਘ ਭਿੰਡਰਾਂਵਾਲਿਆਂ ਨਾਲ ਰਾਬਤਾ ਕਾਇਮ ਕਰਨ ਵਿਚ ਕਾਮਯਾਬ ਹੋ ਗਏ। ਬਾਬਾ ਜਰਨੈਲ ਸਿੰਘ ਜੀ ਆਪਣੇ ਜੁਝਾਰੂ ਸਿੰਘਾਂ ਸਣੇ ਅਕਾਲ ਤਖ਼ਤ ਸਾਹਿਬ ਅਤੇ ਆਲੇ-ਦੁਆਲੇ ਦੀਆਂ ਇਮਾਰਤਾਂ ਅੰਦਰੋਂ, ਭਾਰਤੀ ਫ਼ੌਜ ਦੇ ਹਮਲੇ ਦੀ ਹਾਲਤ ਵਿਚ, ਜਵਾਬੀ ਕਾਰਵਾਈ ਬਾਰੇ ਸਿੱਖ ਜਰਨੈਲਾਂ ਨਾਲ ਪੜਤਾਲ ਕਰ ਰਹੇ ਸਨ।

ਬਾਬਾ ਜਰਨੈਲ ਸਿੰਘ ਜੀ ਬਦੇਸ਼ੀ ਨਾਮਾਨਿਗਾਰਾਂ ਦੀ ਇਕ ਟੋਲੀ ਨੂੰ ਆਖ ਰਹੇ ਸਨ : "ਜੇ ਕਰ ਦਰਬਾਰ ਸਾਹਿਬ ਵਿਚ ਦਾਖ਼ਿਲ ਹੋਈ ਤਾਂ ਅਸੀਂ ਉਨ੍ਹਾਂ ਨੂੰ ਅਜਿਹਾ ਸਬਕ ਸਿਖਾਂ ਦਿਆਂਗੇ ਕਿ ਇੰਦਰਾ ਦਾ ਤਖ਼ਤ ਕੰਬਣਾ ਸ਼ੁਰੂ ਹੋ ਜਾਏਗਾ। ਅਸੀਂ ਉਨ੍ਹਾਂ ਦੇ ਟੁਕੜੇ-ਟੁਕੜੇ ਕਰ ਦਿਆਂਗੇ...ਲੋਹੇ ਦੇ ਚਣੇ ਚਬਾ ਦਿਆਂਗੇ, ਉਨ੍ਹਾਂ ਨੂੰ ਆਉਣ ਦਿਓ।" ਮੇਜਰ ਜਨਰਲ ਸੁਬੇਗ ਸਿੰਘ ਕੋਲ (੩ ਜੂਨ ਨੂੰ) ਨਾਮਾਨਿਗਾਰਾਂ ਵਾਸਤੇ ਕੋਈ ਵਕਤ ਨਹੀਂ ਸੀ। ਉਹ, ਸਿਰਫ਼ ਏਨਾ ਹੀ ਆਖ ਸਕੇ, "ਫ਼ੌਜ ਦਰਬਾਰ ਸਾਹਿਬ ਦੇ ਆਲੇ-ਦੁਆਲੇ ਘੇਰਾ ਪਾ ਕੇ ਬੈਠੀ ਹੈ, ਮੈਂ ਬੜਾ ਕੰਮ ਕਰਨਾ ਹੈ।"

ਤਿੰਨ ਜੂਨ ਨੂੰ ਸਾਰਾ ਪੰਜਾਬ ਫ਼ੌਜ ਦੇ ਹਵਾਲੇ ਕਰ ਕੇ ਕਰਫ਼ਿਊ ਲਾ ਦਿੱਤਾ ਗਿਆ ਅਤੇ ਆਵਾਜਾਈ 'ਤੇ ਸਖ਼ਤ ਪਾਬੰਦੀ ਲਾ ਦਿੱਤੀ ਗਈ। ਤਿੰਨ ਜੂਨ ਨੂੰ ਗੁਰੂ ਅਰਜਨ ਸਾਹਿਬ ਜੀ ਦਾ ਸ਼ਹੀਦੀ ਦਿਨ ਸੀ ਅਤੇ ਸੰਗਤਾਂ ਚੋਖੀ ਗਿਣਤੀ ਵਿਚ ਦਰਬਾਰ ਸਾਹਿਬ ਅੰਮ੍ਰਿਤਸਰ, ਦੂਖ ਨਿਵਾਰਨ ਪਟਿਆਲਾ, ਦਰਬਾਰ ਸਾਹਿਬ ਤਰਨਤਾਰਨ, ਦਰਬਾਰ ਸਾਹਿਬ ਮੁਕਤਸਰ ਅਤੇ ਹੋਰ ਵੱਡੇ ਗੁਰਦੁਆਰਿਆਂ ਵਿਚ ਪੁੱਜੀਆਂ ਹੋਈਆਂ ਸਨ।

ਦਰਬਾਰ ਸਾਹਿਬ ਅੰਮ੍ਰਿਤਸਰ ਉੱਤੇ ਪਹਿਲੀ ਜੂਨ ੧੯੮੪ ਤੋਂ ਹੀ ਭਾਰਤੀ ਫ਼ੌਜ ਵੱਲੋਂ ਹੌਲੀ-ਹੌਲੀ ਗੋਲੀਆਂ ਚਲਣੀਆਂ ਸ਼ੁਰੂ ਹੋ ਗਈਆਂ ਸਨ। ਦਰਬਾਰ ਸਾਹਿਬ ਦੇ ਆਲੇ ਦੁਆਲੇ ੮੦੦ ਮੀਟਰ ਦੇ ਘੇਰੇ ਵਿਚ ਸਾਰੀਆਂ ਇਮਾਰਤਾਂ ਉੱਤੇ ਸਿੱਖ ਮਰਜੀਵੜਿਆਂ ਨੇ ਪਿਕਟਾਂ ਮੱਲ ਲਈਆਂ ਸਨ। ਇਨ੍ਹਾਂ ਵਿਚ ਖ਼ਾਸ ਸਨ: ਪਾਣੀ ਦੀ ਟੈਂਕੀ ਉੱਪਰ, ਗੁਰੂ ਰਾਮਦਾਸ ਸਰਾਂ ਉੱਪਰ ਲੰਗਰ ਉੱਪਰ, ਬਾਬਾ ਅਟੱਲ ਉੱਪਰ, ਲੰਗਰ ਦੇ ਨਾਲ ਲਗਦੇ ਬੁੰਗਿਆਂ ਉੱਪਰ, ਅਤੇ ਅਕਾਲ ਰੈਸਟ ਹਾਊਸ ਦੀ ਛੱਤ ਉੱਤੇ। ੨ ਜੂਨ ਨੂੰ ਜਨਰਲ ਸੁਬੇਗ ਸਿੰਘ ਸਿੱਖ ਜਾਂਬਾਜ਼ਾਂ ਨੂੰ ਅਹਿਮ ਟਿਕਾਣਿਆਂ 'ਤੇ ਪੁਜੀਸ਼ਨਾਂ ਦੇ ਰਹੇ ਸਨ। ੨ ਜੂਨ ਦੀ ਰਾਤ ਤਕ ਦਮਦਮੀ ਟਕਸਾਲ ਦੇ ਅਨੇਕਾਂ ਮਰਜੀਵੜੇ ਆਪਣੀਆਂ ਪਿਕਟਾਂ ਸੰਭਾਲ ਚੁੱਕੇ ਸਨ। ਦੂਜੇ ਪਾਸੇ ਭਾਰਤੀ ਫ਼ੌਜ ਦੀ ਕਮਾਨ ਕਰਨ ਵਾਲਿਆਂ ਵਿਚ ਕੁਲਦੀਪ ਬਰਾੜ ਤੇ ਰਣਜੀਤ ਦਿਆਲ ਪੇਸ਼ ਪੇਸ਼ ਸਨ। ਭਾਰਤੀ ਫ਼ੌਜ ਦਾ ਹੈਲੀਕਾਪਟਰ ਦਰਬਾਰ ਸਾਹਿਬ ਉੱਤੇ ਚੱਕਰ ਕੱਢੀ ਜਾ ਰਿਹਾ ਸੀ। ਕਥਨੀ ਅਤੇ ਕਰਨੀ ਦਾ ਮੁਜੱਸਮਾ ਬਾਬਾ ਜਰਨੈਲ ਸਿੰਘ ਜੀ ਭਿੰਡਰਾਂਵਾਲੇ ਖ਼ੂਬ ਜਾਣਦੇ ਸਨ ਕਿ ਕਿੰਨੀ ਫ਼ੌਜ ਅੰਮ੍ਰਿਤਸਰ ਵਿਚ ਪੁੱਜ ਚੁੱਕੀ ਸੀ ਅਤੇ ੪ ਜੂਨ ਨੂੰ ਦਰਬਾਰ ਸਾਹਿਬ ਅਤੇ ਪੰਜਾਬ ਦੇ ਹੋਰ ਕਈ ਗੁਰਦੁਆਰਿਆਂ 'ਤੇ ਹਮਲਾ ਕੀਤਾ ਜਾਏਗਾ।

੨ ਅਤੇ ੩ ਜੂਨ ਨੂੰ ਸੀ. ਆਰ. ਪੀ. ਐਫ਼. ਨੇ ਦਰਬਾਰ ਸਾਹਿਬ ਉੱਤੇ ਚਾਰੇ ਪਾਸਿਉਂ ਗੋਲਾਬਾਰੀ ਕੀਤੀ। ਸਿੱਖ ਮਰਜੀਵੜਿਆਂ ਵੱਲੋਂ ਜੁਆਬੀ ਕਾਰਵਾਈ ਕਾਰਨ ਸੀ. ਆਰ. ਪੀ. ਐਫ਼. ਦੇ ਕਈ ਫ਼ੌਜੀ ਮਾਰੇ ਗਏ। ੪ ਜੂਨ ਦੀ ਸਵੇਰ ਨੂੰ ਚਾਰ ਵਜ ਕੇ ਚਾਲ੍ਹੀ ਮਿੰਟ 'ਤੇ ਭਾਰਤੀ ਫ਼ੌਜ ਦੀਆਂ ਤੋਪਾਂ ਤੇ ਮਸ਼ੀਨਗੰਨਾਂ ਦੀਆਂ ਗੋਲੀਆਂ ਤੇਜ਼ ਰਫ਼ਤਾਰ ਨਾਲ ਚਲਣੀਆਂ ਸ਼ੁਰੂ ਹੋ ਗਈਆਂ। ਦਿਨ ਰਾਤ ਗੋਲੇ ਡਿਗਦੇ ਰਹੇ। ਇਹ ਤੋਪਾਂ ਦੇ ਗੋਲੇ ਅਕਾਲ ਤਖ਼ਤ ਸਾਹਿਬ, ਬਾਬਾ ਅਟੱਲ, ਪਾਣੀ ਦੀ ਟੈਂਕੀ, ਗੁਰੂ ਰਾਮਦਾਸ ਲੰਗਰ ਅਤੇ ਹੋਰ ਕਈ ਇਮਾਰਤਾਂ 'ਤੇ ਵੀ ਡਿੱਗਦੇ ਰਹੇ। ਦੂਜੇ ਪਾਸੇ ਸਿੱਖ ਗੁਰੀਲੇ ਜੈਕਾਰਿਆਂ ਦੀ ਗੂੰਜ ਵਿਚ ਫ਼ੌਜ ਦੀ ਗੋਲਾਬਾਰੀ ਦਾ ਜਵਾਬ ਦੇ ਰਹੇ ਸਨ।

ਜਨਰਲ ਸੁਬੇਗ ਸਿੰਘ ਜੀ ਸਿੱਖ ਸੂਰਮਿਆਂ ਨੂੰ ਆਖ ਰਹੇ ਸਨ, ਕਿ ਭਾਰਤੀ ਫ਼ੌਜ ਨੂੰ ਪ੍ਰਕਰਮਾ ਵਾਲੇ ਕਮਰਿਆਂ ਵਿਚ ਵੜਨ ਨਾ ਦਿੱਤਾ ਜਾਏ ਅਤੇ ਸਖ਼ਤ ਮੁਕਾਬਲਾ ਕੀਤਾ ਜਾਏ। ਬਹੁਤੇ ਸਿਦਕੀ ਸਿੱਖ ਬਾਬਾ ਜਰਨੈਲ ਸਿੰਘ ਜੀ ਕੋਲੋਂ ਇਜਾਜ਼ਤ ਲੈ ਕੇ ਫ਼ੌਜ ਨਾਲ ਲੜਨ ਵਾਸਤੇ ਡੱਟ ਗਏ ਸਨ। ਬਾਕੀ ਸਿੱਖ ਗੁਰੂ ਰਾਮਦਾਸ ਸਰਾਂ, ਤੇਜਾ ਸਿੰਘ ਸਮੁੰਦਰੀ ਹਾਲ ਅਤੇ ਗੁਰੂ ਨਾਨਕ ਨਿਵਾਸ ਵਿਚ ਇਕੱਠੇ ਹੋ ਗਏ ਸਨ। ਇਸੇ ਵਕਤ ਪ੍ਰਧਾਨ ਲੌਂਗੋਵਾਲ ਵੀ ਆਪਣੇ ਸਾਥੀਆਂ ਸਣੇ ਜਥੇਦਾਰ ਟੌਹੜਾ ਕੋਲ ਗੁਰੂ ਨਾਨਕ ਨਿਵਾਸ ਵਿਚ ਆ ਗਏ ਸਨ।

੫ ਜੂਨ ਨੂੰ ਸੱਤ ਵਜੇ ਫ਼ੌਜ ਨੇ ਦੋਬਾਰਾ ਗੋਲਾਬਾਰੀ ਸ਼ੁਰੂ ਕਰ ਦਿੱਤੀ। ਹੁਣ ਅੰਧਾ-ਧੁੰਦ ਗੋਲਾਬਾਰੀ ਹੋ ਰਹੀ ਸੀ। ਪੰਜ ਜੂਨ ਸਵੇਰੇ ਸਾਢੇ ਦਸ ਵਜੇ ਭਾਰਤੀ ਫ਼ੌਜ ਦੀਆਂ ਦੋ ਟੁਕੜੀਆਂ ਘੰਟਾ ਘਰ ਵੱਲੋਂ ਦਰਬਾਰ ਸਾਹਿਬ ਦੀ ਪ੍ਰਕਰਮਾ ਵਿਚ

ਦਾਖ਼ਿਲ ਹੋਈਆਂ। ਉਨ੍ਹਾਂ ਵਿੱਚੋਂ ਬਹੁਤੇ ਤਾਂ ਮਾਰੇ ਗਏ ਪਰ ਕੁਝ ਲਾਪਤਾ ਹੋ ਗਏ। ਲਾਪਤਾ ਹੋਣ ਵਾਲੇ ਕਮਾਂਡੋਜ਼ ਦੀ ਖ਼ਬਰ ਦੀ ਤਾਈਦ ਮਗਰੋਂ ਭਾਰਤੀ ਰੇਡੀਓ ਨੇ ਵੀ ਕੀਤੀ ਸੀ।

ਪੰਜ ਜੂਨ ਸ਼ਾਮ ਪੌਣੇ ਅੱਠ ਵਜੇ ਦੇ ਕਰੀਬ ਪ੍ਰਕਰਮਾ ਵਿਚ ਇਕ ਟੈਂਕ ਦਾਖ਼ਿਲ ਹੋਇਆ। ਉਸ ਤੋਂ ਬਾਅਦ ਯਕੇ-ਬਾਅਦ-ਦੀਗਰੇ ੧੦-੧੨ ਟੈਂਕ ਹੋਰ ਵੀ ਪਰਿਕਰਮਾ ਵਿਚ ਦਾਖ਼ਿਲ ਹੋਏ। ਇਸ ਵੇਲੇ ਆਸ-ਪਾਸ ਦੇ ਕਮਰਿਆਂ ਵਿੱਚੋਂ ਅੱਗ ਦੇ ਭਾਂਬੜ ਦਿਸ ਰਹੇ ਸਨ। ਟੈਂਕ ਦੀ ਗੋਲਾਬਾਰੀ ਕਾਰਨ ਮਹਾਰਾਜਾ ਰਣਜੀਤ ਸਿੰਘ ਵੱਲੋਂ ਭੇਟ ਕੀਤੀ ਗਈ (ਹੈਦਰਾਬਾਦ ਦੇ ਨਵਾਬ ਵੱਲੋਂ ਭੇਜੀ) ਚਾਂਦਨੀ ਗਿਆਨੀ ਪੂਰਨ ਸਿੰਘ (ਗ੍ਰੰਥੀ ਦਰਬਾਰ ਸਾਹਿਬ) ਨੂੰ ਸੁਆਹ ਬਣਦੀ ਨਜ਼ਰ ਆਈ। ਭਾਰਤੀ ਫ਼ੌਜ ਦੀਆਂ ਤਿੰਨ ਟੁਕੜੀਆਂ (੨੬ ਮਦਰਾਸ ਰੈਜਮੰਟ, ੮ ਗੜ੍ਹਵਾਲ ਰੈਜਮੰਟ ਅਤੇ ੧੫ ਕਮਾਓਂ ਰੈਜਮੰਟ) ਅਕਾਲ ਤਖ਼ਤ ਸਾਹਿਬ ਵੱਲ ਟੋਰੀਆਂ ਗਈਆਂ। ਇਹ ਤਿੰਨੇ ਗੁਰੂ ਰਾਮਦਾਸ ਸਰਾਂ ਸਿੱਖ ਰੈਫ਼ਰੈਂਸ ਲਾਇਬ੍ਰੇਰੀ ਵੱਲੋਂ ਪ੍ਰਕਰਮਾ ਵਿਚ ਦਾਖਲ ਹੋਈਆਂ। ਇਨ੍ਹਾਂ ਉੱਤੇ ਸਿੱਖ ਜੁਝਾਰੂਆਂ ਨੇ ਜਵਾਬੀ ਕਾਰਵਾਈ ਕੀਤੀ ਅਤੇ ਇਹ ਸਾਰੀਆਂ ਫ਼ੌਜੀ ਟੁਕੜੀਆਂ ਰਾਹ ਵਿਚ ਮੁਕਾ ਦਿੱਤੀਆਂ ਗਈਆਂ।

ਇਸ ਤੋਂ ਬਾਅਦ ਰੈਜਮੰਟ ੧੦ ਗਾਰਡਜ਼ ਦੀ ਇਕ ਟੁਕੜੀ ਅਕਾਲ ਤਖ਼ਤ ਸਾਹਿਬ ਵੱਲ ਰਵਾਨਾ ਕੀਤੀ ਗਈ। ਇਸ ਨੂੰ ਬਬਰ ਖਾਲਸਾ ਦੇ ਜਵਾਨਾਂ ਨੇ ਉਡਾ ਦਿੱਤਾ। ਪੰਜ ਜੂਨ ਦੀ ਰਾਤ ਨੂੰ ਕੁਝ ਮਰਜੀਵੜੇ ਦਰਬਾਰ ਸਾਹਿਬ ਵਿੱਚੋਂ ਬਾਹਰ ਨਿਕਲਣ ਵਿਚ ਕਾਮਯਾਬ ਹੋ ਗਏ। ੧੦ ਗਾਰਡਜ਼ ਕਮਾਂਡੋ ਟੁਕੜੀ, ਜਿਸ ਦੀ ਅਗਵਾਈ ਲੈਫ਼ਟੀਨੈਂਟ ਕਰਨਲ ਖ਼ਾਨ ਕਰ ਰਿਹਾ ਸੀ, ਨੇ ਅਕਾਲ ਤਖ਼ਤ ਸਾਹਿਬ ਉੱਤੇ ਜ਼ਹਿਰੀਲੀ ਗੈਸ ਦੇ ਗੋਲੇ ਸੁੱਟੇ। ਇਕ ਤਾਂ ਸਿੰਘਾਂ ਨੇ ਅਕਾਲ ਤਖ਼ਤ ਸਾਹਿਬ ਦੇ ਸਾਰੇ ਦਰਵਾਜ਼ੇ ਅਤੇ ਬਾਰੀਆਂ ਚੰਗੀ ਤਰ੍ਹਾਂ ਬੰਦ ਕੀਤੀਆਂ ਹੋਈਆਂ ਸਨ ਅਤੇ ਦੂਜਾ ਹਵਾ ਦਾ ਰੁੱਖ ਉਲਟ ਪਾਸੇ ਸੀ, ਇਸ ਕਰ ਕੇ ੧੦ ਗਾਰਡਜ਼ ਦੀ ਟੁਕੜੀ ਛੇਤੀ ਹੀ ਖ਼ਤਮ ਕਰ ਦਿੱਤੀ ਗਈ। ਇਸ ਵੇਲੇ ਤੱਕ ਤਾਂ ਭਾਰਤੀ ਫ਼ੌਜ ਦੀ ਸਿੰਘਾਂ ਅੱਗੇ ਕੋਈ ਪੇਸ਼ ਨਹੀਂ ਸੀ ਚੱਲ ਰਹੀ।

ਜੋ ਟੈਂਕ ਅਤੇ ਬਖਤਰਬੰਦ ਗੱਡੀਆਂ ਅਕਾਲ ਤਖ਼ਤ ਸਾਹਿਬ ਵੱਲ ਜਾ ਰਹੀਆਂ ਸਨ, ਉਨ੍ਹਾਂ ਉੱਤੇ ਸਿੰਘਾਂ ਨੇ ਐਂਟੀ-ਟੈਂਕ ਰਾਕਟ ਸੁੱਟੇ। ਇਸ ਨਾਲ ਕੁਝ ਟੈਂਕ ਪ੍ਰਕਰਮਾ ਵਿਚ ਹੀ ਤਬਾਹ ਹੋ ਗਏ। ਬਾਬਾ ਦੀਪ ਸਿੰਘ ਜੀ ਦੀ ਯਾਦਗਾਰ ਕੋਲੋਂ ਹੀ ਪ੍ਰਕਰਮਾ ਦੀ ਜ਼ਮੀਨ ਤਿੰਨ ਚਾਰ ਜਗ੍ਹਾ ਤੋਂ ਥੱਲੇ ਬਹਿ ਗਈ ਸੀ। ਏਥੋਂ ਟੈਂਕ ਪੰਜ ਜੂਨ ਦੀ ਸਾਰੀ ਰਾਤ ਅਕਾਲ ਤਖ਼ਤ ਸਾਹਿਬ 'ਤੇ ਗੋਲਾਬਾਰੀ ਕਰਦੇ ਰਹੇ। ਅਕਾਲ ਤਖ਼ਤ ਸਾਹਿਬ ਦੇ ਪਰਛਾਵਿਆਂ ਹੇਠ ਹੀ ਜਨਰਲ ਸੁਬੇਗ ਸਿੰਘ, ਭਾਈ ਅਮਰੀਕ ਸਿੰਘ, ਬਾਬਾ ਠਾਰ੍ਹਾ ਸਿੰਘ ਅਤੇ ਬਾਬਾ ਜਰਨੈਲ ਸਿੰਘ ਜੀ ਭਿੰਡਰਾਂਵਾਲੇ, ਖਾਲਸਾਈ ਰਿਵਾਇਤਾਂ ਮੁਤਾਬਿਕ, ਬਹਾਦਰੀ ਅਤੇ ਹੁਨਰਮੰਦੀ ਨਾਲ ਦਰਬਾਰ ਸਾਹਿਬ ਦੀ ਰਾਖੀ ਵਾਸਤੇ ਲੜਦੇ ਰਹੇ :

ਗਰਮਾਓ ਗ਼ੁਲਾਮੋਂ ਕਾ ਲਹੂ ਸੋਜ਼ੇ-ਯਕੀਂ ਸੇ,
ਕੁੰਜ ਸ਼ੈਕਿ ਫਰੋ-ਆਯਾ ਕੋ ਸ਼ਾਹੀ ਸੇ ਲੜਾ ਦੋ।

ਪੰਜ ਜੂਨ ਨੂੰ ੧੫ ਇਨਫ਼ੈਂਟਰੀ ਡਵੀਜ਼ਨ ਦੇ ਆਧਾਰ 'ਤੇ ਫ਼ੌਜ ਨੂੰ ਇਤਲਾਹ ਦਿੱਤੀ ਗਈ ਕਿ ਹਜ਼ਾਰਾਂ ਸਿੱਖ ਕਿਰਪਾਨਾਂ ਅਤੇ ਹੋਰ ਹਥਿਆਰਾਂ ਨਾਲ ਸਾਰੇ ਪਾਸਿਆਂ ਤੋਂ ਦਰਬਾਰ ਸਾਹਿਬ ਵੱਲ ਵਹੀਰਾਂ ਘੱਤੀ ਆ ਰਹੇ ਹਨ। ਅਜਿਹੇ ਹੀ ਜਥੇ, ਜਿਸ ਵਿਚ ੩੦ ਹਜ਼ਾਰ ਸਿੱਖ ਸਨ, ਨੂੰ ਝਬਾਲ ਨੇੜੇ ਰੋਕਿਆ ਗਿਆ। ਇੰਝ ਹੀ ਚੌਕ ਮਹਿਤਾ, ਬਟਾਲਾ, ਫਤਹਿਪੁਰ, ਢੰਡਕੇਸਾਲੀ ਵਗੈਰਾ ਤੋਂ ਚਲੇ ਜਥੇ ਵੀ ਫ਼ੌਜਾਂ ਨੇ ਘੇਰ ਲਏ ਅਤੇ ਗੋਲੀਆਂ ਚਲਾ ਕੇ ਬੇਅੰਤ ਸਿੰਘ ਸ਼ਹੀਦ ਕਰ ਦਿੱਤੇ।

ਦਰਬਾਰ ਸਾਹਿਬ ਦੀ ਰੱਖਿਆ ਵਾਸਤੇ ਲੜ ਰਹੇ ਸਿੱਖ ਜਾਂਬਾਜ਼ਾਂ ਦੀ ਗਿਣਤੀ ਬੜੀ ਥੋੜ੍ਹੀ ਸੀ। ਇਕ ਸਿੰਘ ਮੁਤਾਬਿਕ ੧੦੦ ਤੋਂ ੧੫੦ ਦੇ ਵਿਚਕਾਰ ਸਿੰਘ ਹਥਿਆਰਬੰਦ ਹੋ ਕੇ ਲੜੇ ਸਨ। ਸਿੰਘਾਂ ਦੀ ਖ਼ੁਰਾਕ ਸਿਰਫ਼ ਭੁੱਜੇ ਹੋਏ ਛੋਲੇ ਹੀ ਸਨ:

ਇਕ ਮੁੱਠੀ ਛੋਲਿਆਂ ਦੀ ਖਾ ਕੇ ਤੇਰੇ ਲੰਗਰਾਂ 'ਚੋਂ,
ਘਰ ਘਰ ਮੌਤ ਨੂੰ ਡਰਾਵੇ ਤੇਰਾ ਖਾਲਸਾ।

ਦਰਬਾਰ ਸਾਹਿਬ ਦੀ ਇਮਾਰਤ ਉੱਤੇ ੩੫੦ ਤੋਂ ਵੱਧ ਲਗੀਆਂ ਗੋਲੀਆਂ ਭਾਰਤੀ ਫ਼ੌਜ ਦੇ "ਤਰਸ" ਦੀ ਮੂੰਹ ਬੋਲਦੀ ਤਸਵੀਰ ਸਨ। ਇਸ ਘੱਲੂਘਾਰੇ ਦੇ ਚਸ਼ਮਦੀਦ ਗਵਾਹ ਗਿਆਨੀ ਪੂਰਨ ਸਿੰਘ ਜੀ ਗ੍ਰੰਥੀ ਤੇ ਉਨ੍ਹਾਂ ਦੇ ੨੨ ਸਾਥੀ ਹਨ। ਇਹ ੨੩ ਸਿੰਘ ਪੰਜ ਜੂਨ ਤਕ ਦੀ ਸਵੇਰ ਤਕ ਦਰਬਾਰ ਸਾਹਿਬ ਵਿਚ ਹੀ ਰਹੇ।

ਦਰਬਾਰ ਸਾਹਿਬ ਵਿਚ ਵਰਤੇ ਘੱਲੂਘਾਰੇ ਵਿਚ ਵਿਚ ੨੫ ਤੋਂ ੩੦ ਹਜ਼ਾਰ ਤਕ ਫ਼ੌਜ ਵਰਤੀ ਗਈ। ਦੂਜੇ ਪਾਸੇ ਜੂਝਣ ਵਾਲੇ ਸਿੰਘ ੧੦੦ ਤੋਂ ੧੫੦ ਦੇ ਦਰਮਿਆਨ ਸਨ।

ਪੰਜ ਜੂਨ ਰਾਤ ਦੇ ੧੦ ਵਜੇ ਫ਼ੌਜ ਨੇ ਦਰਬਾਰ ਸਾਹਿਬ ਕੰਪਲੈਕਸ ਵਿਚ ਦਾਖ਼ਿਲ ਹੋ ਕੇ ਅੰਨ੍ਹੇਵਾਹ ਮੁਸਾਫ਼ਰਾਂ ਦਾ ਕਤਲੇਆਮ ਸ਼ੁਰੂ ਕਰ ਦਿੱਤਾ। ਇਸ ਵੇਲੇ ਸਾਰੇ ਫ਼ੌਜੀ ਸ਼ਰਾਬ ਦੇ ਨਸ਼ੇ ਵਿਚ ਗੁੱਟ ਸਨ।

੬ ਜੂਨ ਨੂੰ ਰਾਤ ਦੇ ਇਕ ਵਜੇ ਫ਼ੌਜ ਨੇ ਅਕਾਲੀ ਦਲ ਦੇ ਪ੍ਰਧਾਨ ਸ. ਹਰਚੰਦ ਸਿੰਘ ਲੌਂਗੋਵਾਲ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਟੌਹੜਾ ਅਤੇ ੩੫੦ ਹੋਰ ਮਰਦਾਂ, ਔਰਤਾਂ ਅਤੇ ਬੱਚਿਆਂ ਨੂੰ ਗ੍ਰਿਫ਼ਤਾਰ ਕਰ ਲਿਆ। ਜਿਸ ਵੇਲੇ ਇਹ ਲੀਡਰ ਫ਼ੌਜ ਵੱਲੋਂ ਗ੍ਰਿਫ਼ਤਾਰ ਕੀਤੇ ਜਾ ਰਹੇ ਸਨ, ਉਦੋਂ ਹੀ ਕਿਸੇ ਨੇ ਇਕ ਗਰਨੇਡ ਸੁੱਟਿਆ, ਇਸ ਨਾਲ ਕਈ ਬੰਦੇ ਮਾਰੇ ਗਏ। ਇਹ ਗਰਨੇਡ ਕਿਸ ਨੇ ਸੁੱਟਿਆ, ਇਸ ਬਾਰੇ ਵੱਖ ਵੱਖ ਅੰਦਾਜ਼ੇ ਲਾਏ ਜਾਂਦੇ ਹਨ।

ਬਾਬਾ ਜਰਨੈਲ ਸਿੰਘ ਭਿੰਡਰਾਂਵਾਲੇ, ਜਨਰਲ ਸਿਰਦਾਰ ਸੁਬੇਗ ਸਿੰਘ ਜੀ, ਭਾਈ ਅਮਰੀਕ ਸਿੰਘ ਜੀ ਸ਼ਹੀਦ ਹੋਏ। ਠੀਕਰੀਆਂ (ਖ਼ੁਫ਼ਜ਼) ਨੂੰ ਨਗੀਨਿਆਂ ਵਿਚ ਬਦਲਣ ਵਾਲੇ ਮਰਦੇ-ਕਾਮਿਲ ਆਏ ਰੋਜ਼ ਜਹਾਨ ਦੀ ਜ਼ੀਨਤ ਵਿਚ ਨਹੀਂ ਬਣਿਆ ਕਰਦੇ:

ਹੋਤਾ ਹੈ ਕੋਹੋ-ਦਸ਼ਤ ਮੇਂ ਪੈਦਾ ਕਭੀ ਕਭੀ,

ਵੋਹ ਮਰਦ, ਜਿਸ ਕਾ ਜ਼ਿਕਰ, ਕਰੇ ਖ਼ਫ਼ਜ਼ ਕੋ ਨਗੀਂ।

ਦਰਬਾਰ ਸਾਹਿਬ 'ਤੇ ਹਮਲਾਵਰ ਫ਼ੌਜ ਨੇ ੬ ਜੂਨ ਨੂੰ ਰਾਤ ੯ ਕੁ ਵਜੇ ਸਿੱਖ ਰੈਫ਼ਰੈਂਸ ਲਾਇਬਰੇਰੀ ਨੂੰ ਅੱਗ ਲਾ ਦਿੱਤੀ। ਇਸ ਦੀ ਤਾਈਦ ਕਈ ਚਸ਼ਮਦੀਦ ਗਵਾਹਾਂ ਨੇ ਕੀਤੀ। ਇਸ ਲਾਇਬਰੇਰੀ ਵਿਚ ਗੁਰੂ ਗ੍ਰੰਥ ਸਾਹਿਬ ਦੀਆਂ ਅਨੇਕਾਂ ਹੱਥ ਲਿਖਤ ਬੀੜਾਂ, ਗੁਰੂ ਸਾਹਿਬਾਨ ਦੇ ਹੱਥ ਲਿਖਤ ਹੁਕਮਨਾਮੇ ਅਤੇ ਹਜ਼ਾਰਾਂ ਹੀ ਕਿਤਾਬਾਂ ਸਨ। ਇਸ ਨੂੰ ਭਾਰਤੀ ਫ਼ੌਜ ਨੇ ਅੱਗ ਲਾ ਕੇ ਸੁਆਹ ਕਰ ਦਿੱਤਾ। ਇਸ ਮਹਾਨ ਖ਼ਜ਼ਾਨੇ ਦੇ ਇੰਚਾਰਜ ਸਰਦਾਰ ਦਵਿੰਦਰ ਸਿੰਘ ਦੁੱਗਲ ਉੱਤੇ ਬਾਅਦ ਵਿਚ ਫ਼ੌਜਾਂ ਨੇ ਦਬਾਅ ਪਾਇਆ ਕਿ ਉਹ ਲਿਖ ਦੇਵੇ ਕਿ ਲਾਇਬਰੇਰੀ ਦਾ ਚਾਰਜ ਵਸੂਲ ਪਾਇਆ ਤਾਂ ਸਰਦਾਰ ਦੁੱਗਲ ਨੇ ਨਾਂਹ ਕਰ ਦਿੱਤੀ। ਜਦੋਂ ਉਸ ਦੀ ਛਾਤੀ 'ਤੇ ਬੰਦੂਕਾਂ ਤਾਣ ਲਈਆਂ ਗਈਆਂ ਤਾਂ ਉਸ ਨੇ ਲਿਖ ਦਿੱਤਾ, "ਫ਼ੌਜ ਕੋਲੋਂ ਸੜੀਆਂ ਹੋਈਆਂ ਕਿਤਾਬਾਂ ਦੀ ਸੁਆਹ ਵਸੂਲ ਪਾਈ।" ਸਰਕਾਰ ਨੇ ਝੂਠੇ "ਵਾਈਟ ਪੇਪਰ" ਵਿਚ ਗਲਤ ਬਿਆਨੀ ਕੀਤੀ ਸੀ, ਜਦੋਂ ਕਿ ਚਸ਼ਮਦੀਦ ਗਵਾਹ ਆਖਦੇ ਹਨ ਕਿ ਫ਼ੌਜ ਨੇ ਕਬਜ਼ਾ ਕਰਨ ਮਗਰੋਂ ਆਪ ਅੱਗ ਲਾਈ ਸੀ। ਮਗਰੋਂ ਪਤਾ ਲੱਗਿਆ ਕਿ ਫ਼ੌਜ ਨੇ ਕਿਤਾਬਾਂ ਅਤੇ ਹੋਰ ਕੀਮਤੀ ਦਸਤਾਵੇਜ਼ ਚੁਕਣ ਮਗਰੋਂ ਅੱਗ ਲਾਈ ਸੀ। ਇਹ ਸਾਰਾ ਖ਼ਜ਼ਾਨਾ ਅਜੇ ਵੀ ਮੇਰਠ ਛਾਉਣੀ ਵਿਚ ਪਿਆ ਹੋਇਆ ਹੈ।

ਦਰਬਾਰ ਸਾਹਿਬ ਵਿਚ ਹੋਏ ਘੱਲੂਘਾਰੇ ਬਾਰੇ ਅਤੇ ਬਾਅਦ ਵਿਚ ਸਿੱਖਾਂ 'ਤੇ ਕੀ ਬੀਤੀ ? ਸਿਰਫ਼ ਏਨਾਂ ਹੀ ਆਖਣਾ ਕਾਫ਼ੀ ਹੈ ਕਿ ਹਿਟਲਰ ਦੀ ਨਾਜ਼ੀ ਫ਼ੌਜ ਨੇ ਵੀ ਯਹੂਦੀਆਂ ਨਾਲ ਏਨਾ ਘਟੀਆ ਵਿਹਾਰ ਨਹੀਂ ਕੀਤਾ ਸੀ, ਜਿਨਾਂ ਕਿ ਭਾਰਤੀ ਫ਼ੌਜ ਨੇ ਸਿੱਖਾਂ ਨਾਲ ਕੀਤਾ ਸੀ। ਫ਼ੌਜ ਨੇ ਤਕਰੀਬਨ ਹਰ ਇਕ ਸਿੱਖ ਨੌਜੁਆਨ ਨੂੰ ਗੋਲੀ ਦਾ ਨਿਸ਼ਾਨਾ ਬਣਾਇਆ। ਅਨੇਕਾਂ ਸਿੱਖ ਬੀਬੀਆਂ ਵੀ ਬੜੀ ਬਹਾਦਰੀ ਨਾਲ ਲੜ ਕੇ ਸ਼ਹੀਦ ਹੋਈਆਂ। ਇਨ੍ਹਾਂ ਬੀਬੀਆਂ ਵਿਚ ਉਪਕਾਰ ਕੌਰ ਅਤੇ ਹਰਮਿੰਦਰ ਸਿੰਘ ਸੰਧੂ ਦੀ ਨਵੀਂ ਵਿਆਹੀ ਸਿੰਘਣੀ ਵੀ ਸ਼ਾਮਿਲ ਸਨ। ਆਉਣ ਵਾਲੀਆਂ ਸਿੱਖ ਪੀੜ੍ਹੀਆਂ ਨੂੰ ਸਦੀਆਂ-ਦਰ-ਸਦੀਆਂ ਤਕ ਤਵਾਰੀਖ਼, ਕੌਮ ਦੀ ਕਿਤਾਬ ਦੇ ਇਹ ਕਾਲੇ ਵਰਕੇ ਚੇਤੇ ਕਰਵਾਉਂਦੀ ਰਹੇਗੀ।

ਦਰਬਾਰ ਸਾਹਿਬ ਅੰਦਰ ਫ਼ੌਜੀ ਹਮਲੇ ਵੇਲੇ ਅਨੇਕਾਂ ਸਿੱਖ ਨੌਜੁਆਨਾਂ ਨੂੰ, ਖ਼ਾਸ ਕਰ ਕੇ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੇ ਨੌਜਵਾਨਾਂ ਨੂੰ ਉਨ੍ਹਾਂ ਦੀਆਂ ਦਸਤਾਰਾਂ ਨਾਲ ਉਨ੍ਹਾਂ ਦੇ ਹੱਥ ਪਿੱਠ ਪਿੱਛੇ ਬੰਨ੍ਹ ਕੇ ਸ਼ਰੇਆਮ ਗੋਲੀਆਂ ਨਾਲ ਭੁੰਨ ਦੇਣ ਦੀ ਸ਼ਰਮਨਾਕ ਦਾਸਤਾਨ ਚਸ਼ਮਦੀਦ ਗਵਾਹਾਂ ਦੇ ਸੀਨਿਆਂ ਦੇ ਰੂਬਰੂ ਡਾਕਟਰੀ ਪੋਸਟ ਮਾਰਟਮ ਰਿਪੋਰਟਾਂ ਵਿਚ ਦੱਬੀ ਪਈ ਹੈ।

ਭਾਵੇਂ ੬ ਜੂਨ ਸਵੇਰ ਤਕ ਬਾਕੀ ਸਾਰੇ ਪਾਸੇ ਫ਼ੌਜ ਕਾਬਜ਼ ਹੋ ਚੁੱਕੀ ਸੀ ਪਰ ਅਕਾਲ ਤਖ਼ਤ ਸਾਹਿਬ 'ਤੇ ੮ ਜੂਨ ਤਕ ਮੁਕਾਬਲਾ ਹੁੰਦਾ ਰਿਹਾ। ਸਿੱਖ ਸੂਰਮੇ ਆਖ਼ਰੀ ਦਮ ਤਕ ਲੜਦੇ ਰਹੇ। ਯਾਨਿ ਫ਼ੌਜੀ ਕਾਰਵਾਈ ਤਕਰੀਬਨ ਇਕ ਹਫ਼ਤੇ ਤੱਕ ਚਲਦੀ ਰਹੀ। ਫ਼ੌਜੀਆਂ ਨੇ ਸਿੱਖ ਸ਼ਹੀਦਾਂ ਦੀਆਂ ਲਾਸ਼ਾਂ ਮਿਊਂਸਪਲ ਕਮੇਟੀ

ਦੀਆਂ ਕੂੜਾ ਢੋਣ ਵਾਲੀਆਂ ਗੱਡੀਆਂ ਵਿਚ ਢੋਈਆਂ ਅਤੇ ਢੇਰਾਂ ਦੇ ਰੂਪ ਵਿਚ ਫੂਕ ਦਿੱਤੀਆਂ।

ਫ਼ੌਜ ਨੇ ੫-੬ ਜੂਨ ਨੂੰ ਹੀ ਪੰਜਾਬ 'ਚ ੪੨ ਹੋਰ ਗੁਰਦੁਆਰਿਆਂ 'ਤੇ ਵੀ ਹਮਲੇ ਕੀਤੇ ਅਤੇ ਕਤਲੇਆਮ ਮਗਰੋਂ ਕਬਜ਼ਾ ਕਰ ਲਿਆ। ਇਨ੍ਹਾਂ ਵਿੱਚੋਂ ਅਹਿਮ ਸਨ: ਮੋਗਾ, ਫ਼ਰੀਦਕੋਟ, ਚੌਕ ਮਹਿਤਾ, ਰੋਪੜ, ਮੁਕਤਸਰ, ਪਟਿਆਲਾ ਤੇ ਤਰਨਤਾਰਨ। ਇਨ੍ਹਾਂ ਵਿੱਚੋਂ ਪਟਿਆਲਾ, ਮੁਕਤਸਰ ਅਤੇ ਤਰਨ ਤਾਰਨ 'ਚ ਬੇਅੰਤ ਸਿੰਘ ਸ਼ਹੀਦ ਕੀਤੇ ਗਏ।

੮ ਜੂਨ ਨੂੰ ਸਿੰਘਾਂ ਨੇ ਗ੍ਰਿਫ਼ਤਾਰ ਕੀਤੇ ਇਕ ਫ਼ੌਜੀ ਡਾਕਟਰ ਅਤੇ ਦੋ ਕਮਾਂਡਿੰਗ ਅਫ਼ਸਰਾਂ ਨੂੰ ਬਾਰੂਦ ਨਾਲ ਉਡਾ ਦਿੱਤਾ। ਇਹ ਉਦੋਂ ਕੀਤਾ ਗਿਆ ਜਦੋਂ ਇਕ ਅੱਧ ਸਿੰਘ ਹੀ ਜੂਝਣ ਵਾਲਿਆਂ ਵਿੱਚੋਂ ਬਚਿਆ ਸੀ।

ਇੰਦਰਾ ਦੀ ਫ਼ੌਜ ਨੇ ਦਰਬਾਰ ਸਾਹਿਬ 'ਤੇ ਉਸੇ ਤਰ੍ਹਾਂ ਹੀ ਸਕੀਮ ਬਣਾ ਕੇ ਹਮਲਾ ਕੀਤਾ, ਜਿਵੇਂ ਕਿਸੇ ਦੁਸ਼ਮਣ ਮੁਲਕ ਦੇ ਬਹੁਤ ਅਹਿਮ ਅੱਡੇ ਨੂੰ ਨਾਸਤੋ-ਨਾਬੂਦ ਕਰਨ ਵਾਸਤੇ ਹਮਲਾ ਕੀਤਾ ਜਾਂਦਾ ਹੈ। ਦਰਬਾਰ ਸਾਹਿਬ ਦੀ ਰੱਖਿਆ ਕਰਨ ਵਾਲੇ ਜੁਝਾਰੂ ਸਿੰਘਾਂ ਨੇ ਭਾਰਤੀ ਫ਼ੌਜ ਦਾ ਡੱਟ ਕੇ ਮੁਕਾਬਲਾ ਕੀਤਾ। ਗੋਲੀ ਸਿੱਕਾ ਮੁਕ ਜਾਣ ਮਗਰੋਂ ਬਾਬਾ ਜਰਨੈਲ ਸਿੰਘ ਜੀ, ਜਰਨੈਲ ਸੁਬੇਗ ਸਿੰਘ ਅਤੇ ਭਾਈ ਅਮਰੀਕ ਸਿੰਘ ਜੀ ਨੇ ਆਪਣੇ ਮਰਜੀਵੜੇ ਸਾਥੀਆਂ ਸਣੇ ਸ਼ਹੀਦੀਆਂ ਪਾ ਲਈਆਂ ਪਰ ਆਪਣੇ ਆਪ ਨੂੰ ਫ਼ੌਜ ਦੇ ਹਵਾਲੇ ਨਹੀਂ ਕੀਤਾ। ਲੜਾਈ ਬੰਦ ਹੋਈ ਤਾਂ ਚਾਰੇ ਪਾਸੇ ਬਰਬਾਦੀ ਹੀ ਬਰਬਾਦੀ ਨਜ਼ਰ ਆ ਰਹੀ ਸੀ। ਵਰਾਂਡਿਆਂ ਵਿਚ, ਪ੍ਰਕਰਮਾ ਵਿਚ, ਕਮਰਿਆਂ ਵਿਚ, ਹਰ ਪਾਸੇ ਲਾਸ਼ਾਂ ਦੇ ਢੇਰ ਲੱਗੇ ਹੋਏ ਸਨ। ਜ਼ਮੀਨ ਖ਼ੂਨ ਨਾਲ ਰੰਗੀ ਹੋਈ ਸੀ। ਸਰੋਵਰ ਦੇ ਜਲ ਦਾ ਰੰਗ ਖ਼ੂਨੀ ਲਾਲ ਹੋ ਚੁੱਕਾ ਸੀ। ਹਰ ਪਾਸਿਉਂ ਸ਼ਹੀਦਾਂ 'ਚੋਂ ਉੱਠੀ ਆਵਾਜ਼ ਗੂੰਜ ਰਹੀ ਸੀ ਕਿ ਸਿੰਘੋ! ਅਸੀਂ ਤਾਂ ਆਪਣੀ ਨਿਭਾ ਚਲੇ ਹਾਂ। ਸਿੱਖਾਂ ਦੀ ਅਣਖ ਕਾਇਮ ਰੱਖਣ ਵਾਸਤੇ ਤਨ-ਮਨ ਕੁਰਬਾਨ ਕਰ ਚਲੇ ਹਾਂ। ਆਪਣੇ ਖ਼ੂਨ ਨਾਲ ਦਰਬਾਰ ਸਾਹਿਬ ਦੀ ਰਾਖੀ ਆਪਣੀ ਪੂਰੀ ਵਾਹ ਲਾ ਕੇ ਕਰ ਚਲੇ ਹਾਂ ਤੇ ਹੁਣ ਅਰਦਾਸ ਕਰਦੇ ਹਾਂ ਕਿ ਗੁਰੂ ਸਿੱਖ ਪੰਥ ਦਾ ਆਪ ਰਾਖਾ ਹੋਵੇ।

ਦਰਬਾਰ ਸਾਹਿਬ 'ਤੇ ਹਮਲਾ ਕਰਨ ਵਾਲੀ ਏਡੀ ਵੱਡੀ ਫ਼ੌਜ ਅਤੇ ਰਾਖੀ ਕਰਨ ਵਾਲੇ ਚੰਦ ਸਿੰਘਾਂ ਦੇ ਕਾਰਨਾਮੇ ਦਾ ਡਾਕਟਰ ਹਰਜਿੰਦਰ ਸਿੰਘ ਦਿਲਗੀਰ ਨੇ ਇਨ੍ਹਾਂ ਲਫ਼ਜ਼ਾਂ ਵਿਚ ਮੁਲਾਂਕਣ ਕੀਤਾ ਹੈ, "ਇਹ ਕਾਰਨਾਮਾ ਬਾਬਾ ਦੀਪ ਸਿੰਘ (੧੧ ਨਵੰਬਰ ੧੭੫੭) ਅਤੇ ਬਾਬਾ ਗੁਰਬਖਸ਼ ਸਿੰਘ ਅਤੇ ੩੦ ਸਿੰਘਾਂ (੧ ਦਸੰਬਰ ੧੭੬੪) ਵਰਗਾ ਮਹਾਨ ਕਾਰਨਾਮਾ ਸੀ। ਦਰਬਾਰ ਸਾਹਿਬ ਦੀ ਤਵਾਰੀਖ਼ ਦੇ ਇਹ ਤਿੰਨੇ ਵਾਕਿਆਤ ਦੁਨੀਆਂ ਭਰ ਦੀ ਤਵਾਰੀਖ਼ ਵਿੱਚੋਂ ਲਾਸਾਨੀ ਹਨ। ਲੱਖਾਂ ਫ਼ੌਜਾਂ ਦੀ ਤਾਕਤ ਦਾ ਮੁਕਾਬਲਾ ਮੁੱਠੀ ਭਰ ਜਾਂਬਾਜ਼ ਜੁਝਾਰੂਆਂ ਨੇ ਕੀਤਾ ਅਤੇ ਸਾਬਤ ਕੀਤਾ ਕਿ ਇਕ ਇਕ ਸਿੰਘ ਸਵਾ ਲੱਖੀ ਹੈ।"

ਦੁਨੀਆਂ ਭਰ ਵਿਚ ਸਿੱਖਾਂ ਨੇ ਦਰਬਾਰ ਸਾਹਿਬ 'ਤੇ ਹਮਲੇ ਦੇ ਖ਼ਿਲਾਫ਼ ਪ੍ਰੋਟੈਸਟ

ਮਾਰਚ ਕੀਤੇ। ਸ੍ਰੀ ਨਗਰ, ਕਸ਼ਮੀਰ ਵਿਚ ਹੋਏ ਪ੍ਰੋਟੈਸਟ ਮਾਰਚ ਦੌਰਾਨ ਦੋ ਮੰਦਰ, ਆਰੀਆ ਸਮਾਜ ਸਕੂਲ, ਨਕਲੀ ਨਿਰੰਕਾਰੀ ਭਵਨ ਅਤੇ ਬਹੁਤ ਸਾਰੀਆਂ ਦੁਕਾਨਾਂ ਨੂੰ ਅੱਗਾਂ ਲਾਈਆਂ ਗਈਆਂ। ਪ੍ਰੋਟੈਸਟ ਕਰਨ ਵਾਲੇ ਨਾਅਰੇ ਲਾ ਰਹੇ ਸਨ, "ਜਬ ਤਕ ਸੂਰਜ ਚਾਂਦ ਰਹੇਗਾ, ਭਿੰਡਰਾਂਵਾਲੇ ਤੇਰਾ ਨਾਮ ਰਹੇਗਾ।" "ਸਿੱਖ ਮੁਸਲਿਮ ਭਾਈ ਭਾਈ, ਹਿੰਦੂ ਕੌਮ ਕਹਾਂ ਸੇ ਆਈ।" ਪੁਲਿਸ ਨੇ ਫਾਇਰਿੰਗ ਕਰ ਕੇ ੯ ਨੌਜਵਾਨ ਮਾਰ ਦਿੱਤੇ। ਇਨ੍ਹਾਂ ਵਿੱਚੋਂ ੩ ਮੁਸਲਮਾਨ ਤੇ ੬ ਸਿੱਖ ਸਨ। ਜੰਮੂ ਵਿਚ ਵੀ ਜ਼ਬਰਦਸਤ ਪ੍ਰੋਟੈਸਟ ਹੋਇਆ। ਪ੍ਰਦੇਸਾਂ ਵਿਚ ਵੀ ਜ਼ਬਰਦਸਤ ਪ੍ਰੋਟੈਸਟ ਮਾਰਚ ਹੋਏ। ਲੰਡਨ, ਟਰਾਂਟੋ, ਵੈਨਕੂਵਰ, ਨਿਊਯਾਰਕ, ਓਸਲੋ, ਕੋਪਨਹੇਗਨ, ਪੈਰਿਸ, ਐਮਸਟਰਡੈਮ, ਬਰੱਸਲਜ਼ ਅਤੇ ਕਈ ਹੋਰ ਸ਼ਹਿਰਾਂ ਵਿਚ ਭਾਰੀ ਗਿਣਤੀ ਵਿਚ ਸਿੱਖ ਮੁਜ਼ਾਹਰਿਆਂ ਵਿਚ ਸ਼ਾਮਿਲ ਹੋਏ।

ਜੂਨ ਦੇ ਮਹੀਨੇ ਵਿਚ ਹੀ ਸਿੱਖ ਖਾੜਕੂਆਂ ਵੱਲੋਂ ਭਾਖੜਾ ਮੇਨ ਲਾਈਨ ਤੋੜਨ ਦੀ ਕੋਸ਼ਿਸ਼ ਕੀਤੀ ਗਈ। ਸਾਰਾ ਮਹੀਨਾ ਪੰਜਾਬ ਵਿਚ ਸਿੱਖ ਨੌਜਵਾਨਾਂ ਦੀਆਂ ਗ੍ਰਿਫ਼ਤਾਰੀਆਂ ਹੁੰਦੀਆਂ ਰਹੀਆਂ। ਬਹੁਤ ਸਾਰੇ ਨੌਜਵਾਨ ਸਰਕਾਰ ਦੇ ਜ਼ੁਲਮ ਤੋਂ ਡਰਦੇ ਜਾਨਾਂ ਬਚਾਉਣ ਵਾਸਤੇ ਸਰਹੱਦ ਪਾਰ ਕਰ ਕੇ ਪਾਕਿਸਤਾਨ ਚਲੇ ਗਏ। ਇਹੋ ਜਿਹੇ ਸਿੱਖਾਂ ਦੀ ਗਿਣਤੀ ਹਜ਼ਾਰਾਂ ਵਿਚ ਸੀ।

ਦਰਬਾਰ ਸਾਹਿਬ 'ਤੇ ਹਮਲੇ ਦੇ ਖ਼ਿਲਾਫ਼ ਰੋਹ ਵਜੋਂ ਸਿੱਖ ਫ਼ੌਜੀਆਂ ਨੇ ਵੀ ਬਗ਼ਾਵਤ ਕਰ ਦਿੱਤੀ। ਹਜ਼ਾਰਾਂ ਸਿੰਘ ਫ਼ੌਜੀ ਬੈਰਕਾਂ ਛੱਡ ਕੇ ਦਰਬਾਰ ਸਾਹਿਬ ਵੱਲ ਟੁਰ ਪਏ। ਇਸ ਬਗ਼ਾਵਤ ਦੇ ਵੱਡੇ ਸੈਂਟਰ ਸਨ: ਪੂਨਾ, ਰਾਮਗੜ੍ਹ, ਸਿਲੀਗੁੜੀ, ਗੰਗਾਨਗਰ, ਜੰਮੂ, ਸ੍ਰੀਨਗਰ, ਸਿਲਚਰ ਤੇ ਅਲਵਰ। ਦਰਬਾਰ ਸਾਹਿਬ ਵੱਲ ਜਾ ਰਹੇ ਸਿੱਖ ਫ਼ੌਜੀਆਂ ਉੱਤੇ ਭਾਰਤੀ ਫ਼ੌਜ ਨੇ ਹਮਲਾ ਕੀਤਾ। ਇਨ੍ਹਾਂ ਹਮਲਿਆਂ ਵਿਚ ੩੦੦ ਤੋਂ ਵੱਧ ਸਿੱਖ ਫ਼ੌਜੀ ਮਾਰੇ ਗਏ।

ਸਰਕਾਰ ਮੁਤਾਬਿਕ ਦਰਬਾਰ ਸਾਹਿਬ 'ਤੇ ਹਮਲੇ ਦੌਰਾਨ ਮਰਨ ਵਾਲਿਆਂ ਦੀ ਗਿਣਤੀ ਇੰਜ ਸੀ :-

| | | |
|---|---|---|
| ਭਾਰਤੀ ਫ਼ੌਜੀ | ੯੨ ਮਰੇ | ੨੮੭ ਜ਼ਖ਼ਮੀ |
| ਸਿੱਖ ਖਾੜਕੂ ਤੇ ਯਾਤਰੀ | ੫੫੪ ਮਰੇ | ੧੨੧ ਜ਼ਖ਼ਮੀ |

ਜਦ ਕਿ ਚਸ਼ਮਦੀਦ ਗਵਾਹਾਂ ਮੁਤਾਬਿਕ ਇਹ ਗਿਣਤੀ ਇੰਜ ਸੀ :-

| | | |
|---|---|---|
| ਭਾਰਤੀ ਫ਼ੌਜੀ | ੧੨੦੮ ਮਰੇ | ੩੦੦੦ ਜ਼ਖ਼ਮੀ |
| ਖਾੜਕੂ ਸਿੰਘ | ੧੨੨ ਮਰੇ | ੧੨ ਜ਼ਖ਼ਮੀ |
| ਸਿੱਖ ਯਾਤਰੂ | ੩੨੨੮ ਮਰੇ | ੧੫੨੬ ਜ਼ਖ਼ਮੀ |

ਜਦੋਂ ਭਾਰਤ ਦਾ "ਰਾਸ਼ਟਰਪਤੀ" ਜ਼ੈਲ ਸਿਹੁੰ, ਫ਼ੌਜਾਂ ਦੇ ਕਮਾਂਡਰ-ਇਨ-ਚੀਫ਼ ਦੀ ਹੈਸੀਅਤ ਵਿਚ ੮ ਜੂਨ ਨੂੰ ਦਰਬਾਰ ਸਾਹਿਬ ਆਇਆ ਤਾਂ ਸਿੰਘਾਂ ਨੇ ਉਸ 'ਤੇ ਗੋਲੀ ਚਲਾਈ। ਉਹ ਗੋਲੀ ਉਸ ਦੇ ਨਾਲ ਚਲ ਰਹੇ ਇਕ ਫ਼ੌਜੀ ਕਰਨਲ ਨੂੰ ਲੱਗੀ।

ਜੂਨ ਦੇ ਅਖ਼ੀਰ ਤੱਕ ਪੰਜਾਬ ਭਰ ਵਿੱਚੋਂ ੮੦੦੦ ਤੋਂ ਵੱਧ ਸਿੱਖ ਨੌਜਵਾਨਾਂ ਨੂੰ ਘਰਾਂ ਵਿੱਚੋਂ ਫੜ ਕੇ ਫ਼ੌਜੀ ਕੈਂਪਾਂ ਵਿਚ ਰੱਖਿਆ ਗਿਆ। ਜੂਨ ੧੯੮੪ ਤੋਂ ਮਗਰੋਂ ਪੰਜਾਬ ਦੇ ਪਿੰਡਾਂ ਅਤੇ ਸ਼ਹਿਰਾਂ ਵਿਚ ਭਾਰਤ ਦੀ ਫ਼ੌਜ ਨੇ ਜੋ-ਜੋ ਭਾਣੇ ਵਰਤਾਏ, ਉਨ੍ਹਾਂ ਨੂੰ ਕਮਲਬੰਦ ਕਰਨ ਵਾਸਤੇ "ਸਿੱਖਾਂ 'ਤੇ ਜ਼ੁਲਮ ਦਾ ਐਨਸਾਈਕਲੋਪੀਡੀਆ" ਤਿਆਰ ਕਰਨਾ ਪੈਣਾ ਹੈ।

ਦਰਬਾਰ ਸਾਹਿਬ 'ਤੇ ਹਮਲੇ ਦੇ ਖ਼ਿਲਾਫ਼ ਰੋਸ ਵਜੋਂ ਡਾ. ਸਾਧੂ ਸਿੰਘ ਹਮਦਰਦ, ਡਾ. ਗੰਡਾ ਸਿੰਘ, ਭਗਤ ਪੂਰਨ ਸਿੰਘ ਤੇ ਖੁਸ਼ਵੰਤ ਸਿੰਘ ਨੇ ਸਰਕਾਰੀ ਐਵਾਰਡ ਵਾਪਸ ਕਰ ਦਿੱਤੇ। ਸਿਰਦਾਰ ਸਿਮਰਨਜੀਤ ਸਿੰਘ ਮਾਨ ਨੇ ਉੱਚੀ ਨੌਕਰੀ ਤੋਂ ਅਸਤੀਫ਼ਾ ਦੇ ਦਿੱਤਾ। ਦੋ ਕਾਂਗਰਸੀ ਐਮ. ਪੀ. ਵੀ ਲੋਕ ਸਭਾ 'ਚੋਂ ਮੁਸਤਫ਼ੀ ਹੋ ਗਏ। ਕਈ ਟੁਕੜਬੋਚ ਪੱਗ ਵਾਲੇ ਕਾਂਗਰਸੀਆਂ ਨੇ ਹਮਲੇ ਦੀ ਹਿਮਾਇਤ ਵੀ ਕੀਤੀ।

ਫ਼ੌਜੀ ਹਮਲੇ ਮਗਰੋਂ ਟੈਲੀਵਿਯਨ, ਰੇਡੀਓ ਅਤੇ ਅਖ਼ਬਾਰਾਂ (ਸਭ ਹਿੰਦੂ ਅਖ਼ਬਾਰਾਂ ਹੀ ਸਨ) ਨੇ ਜੋ ਰੋਲ ਅਦਾ ਕੀਤਾ, ਉਹ ਘਟੀਆ ਸੀ ਤੇ ਕਾਬਲੇ-ਮੁਆਫ਼ੀ ਨਹੀਂ ਸੀ। ਟੈਲੀਵਿਯਨ ਤੋਂ ਅਕਾਲ ਤਖ਼ਤ ਸਾਹਿਬ ਦੇ ਬੇਈਮਾਨ ਸਰਬਰਾਹ ਕਿਰਪਾਲ ਸਿਹੁੰ ਨੇ "ਦਰਬਾਰ ਸਾਹਿਬ ਅਤੇ ਕੋਠਾ ਸਾਹਿਬ ਠੀਕ ਠਾਕ ਹੈ" ਦਾ ਗੁੰਮਰਾਹ-ਕੁੰਨ ਪ੍ਰਾਪੇਗੰਡਾ ਕੀਤਾ। ਇਹ ਕੁਫ਼ਰ ਸਿੱਖ ਤਵਾਰੀਖ਼ ਵਿਚ ਹਰਗਿਜ਼ ਹਰਗਿਜ਼ ਮੁਆਫ਼ ਨਹੀਂ ਕੀਤਾ ਜਾਏਗਾ।

ਹਜ਼ਾਰਾਂ ਸਿੱਖ ਨੌਜੁਆਨਾਂ ਦੀਆਂ ਦਿਲ-ਚੀਰਵੀਆਂ ਚੀਕਾਂ, ਟਾਰਚਰ ਸੈੱਲਾਂ ਅਤੇ ਬੁੱਚੜ-ਖਾਨਿਆਂ ਦੀਆਂ ਦੀਵਾਰਾਂ ਵਿਚ ਦੱਬੀਆਂ ਪਈਆਂ ਹਨ। ਜਿਸਮਾਂ ਨੂੰ ਸੁਲਗਾਂਦੀਆਂ ਸਲਾਖਾਂ, ਲੱਕੜਾਂ ਦੇ ਰੋਲਰ, ਕੇਸਾਂ ਨਾਲ ਬੰਨ੍ਹ ਕੇ ਪੁੱਠਾ ਲਟਕਾਇਆ ਜਾਣਾ, ਲੱਤਾਂ ਨੂੰ ਦੋ ਫਾੜ ਕਰਨਾ ਵਗੈਰਾ ਅਜਿਹੇ ਦਿਲ ਕੰਬਾਊ ਡਰਾਉਣੇ, ਵਹਿਸ਼ੀ ਤਸੀਹੇ ਦਿੱਤੇ ਗਏ। ਇਸ ਨਾਲ ਹਰ ਇਨਸਾਫ਼ ਪਸੰਦ ਦੀ ਰੂਹ ਕੰਬ ਉਠਦੀ ਹੈ। ਬਹੁਤੇ ਸਿੱਖਾਂ ਨੂੰ ਸਿਰਫ਼ ਏਸ ਕਰ ਕੇ ਹੀ ਮਾਰ ਮੁਕਾਇਆ ਗਿਆ ਕਿ ਉਨ੍ਹਾਂ ਨੇ ਬਾਬਾ ਜਰਨੈਲ ਸਿੰਘ ਤੋਂ ਅੰਮ੍ਰਿਤ ਛਕਿਆ ਹੋਇਆ ਸੀ।

ਇਹ ਹੈ ਦਾਸਤਾਂ ਤੀਜੇ ਵੱਡੇ ਘੱਲੂਘਾਰੇ ਦੀ, ਜਿਸ ਨਾਲ ਹਰ ਉਸ ਸ਼ਖ਼ਸ ਦੇ ਰੌਂਗਟੇ ਖੜ੍ਹੇ ਹੋ ਜਾਂਦੇ ਹਨ, ਜਿਸ ਦੇ ਸੀਨੇ ਵਿਚ ਜਿਊਂਦਾ ਦਿਲ ਧੜਕਦਾ ਹੈ।

✡ ✡ ✡

# ਕਾਲੇ ਹਰਫ਼ਾਂ ਦੀ ਸਾਖੀ

ਤੀਜੇ ਘੱਲੂਘਾਰੇ ਦੇ ਪਹਿਲੇ ਪੜਾਅ ਤੋਂ ਮਗਰੋਂ ਹਿੰਦੂਆਂ ਨੇ ਛਬੀਲਾਂ ਲਾਈਆਂ, ਮਠਿਆਈਆਂ ਅਤੇ ਪੂੜੀਆਂ ਵੰਡੀਆਂ। ਇਸ ਦੇ ਨਾਲ ਮੀਡੀਆ ਤੋਂ ਸਿੱਖਾਂ ਦੇ ਖ਼ਿਲਾਫ਼ ਘਟੀਆ ਦਰਜੇ ਦਾ ਪ੍ਰਾਪੇਗੰਡਾ ਕੀਤਾ ਗਿਆ। ਇਸ ਨਾਲ ਸਿੱਖਾਂ ਦਾ ਇਤਬਾਰ ਮੀਡੀਆ ਤੋਂ ਹਮੇਸ਼ਾ ਵਾਸਤੇ ਖ਼ਤਮ ਹੋ ਗਿਆ।

ਦਰਬਾਰ ਸਾਹਿਬ ਕੰਪਲੈਕਸ ਦੀ ਤਬਾਹੀ ਤੋਂ ਸਰਕਾਰ ਘਬਰਾ ਰਹੀ ਸੀ। ਕਾਰ ਸੇਵਾ ਵਾਲੇ ਬਾਬਾ ਖੜਕ ਸਿੰਘ ਸੇਵਾ ਵਾਸਤੇ ਤਿਆਰ ਸਨ ਪਰ ਉਨ੍ਹਾਂ ਦੀ ਸ਼ਰਤ ਸੀ ਕਿ ਪਹਿਲੋਂ ਫ਼ੌਜ ਨੂੰ ਦਰਬਾਰ ਸਾਹਿਬ 'ਚੋਂ ਕੱਢਿਆ ਜਾਵੇ। ਸਰਕਾਰ ਨੇ ਇਕ ਝੋਲੀ-ਚੁੱਕ ਜਾਅਲੀ ਨਿਹੰਗ ਸੰਤਾ ਸਿਹੁੰ ਲੱਭ ਲਿਆ। ਸਿੱਖਾਂ ਦੇ ਜ਼ਖ਼ਮਾਂ 'ਤੇ ਲੂਣ ਪਾਉਣ ਵਾਸਤੇ ਕਾਰ ਸੇਵਾ ਯਾਨਿ ਸਰਕਾਰੀ-ਸੇਵਾ ਸੰਤਾ ਸਿਹੁੰ ਨੂੰ ਦੇ ਦਿੱਤੀ। ਮਲਬਾ ਹਟਾਉਣ ਤੇ ਉਸਾਰੀ ਕਰਨ ਵਾਸਤੇ ਮਜ਼ਦੂਰ ਤੇ ਮਿਸਤਰੀ ਲੈ ਆਂਦੇ ਗਏ।

੧੧ ਅਗਸਤ ੧੯੮੪ ਨੂੰ ਸਰਕਾਰ ਨੇ ਪੱਗਾਂ ਵਾਲਿਆਂ ਨੂੰ ਅੱਗੇ ਕਰ ਕੇ ਅਖੌਤੀ ਸਰਬਤ ਖਾਲਸਾ ਜਲਸਾ ਕਤਿਾ। ਇਸ ਵਿਚ ਕਾਂਗਰਸੀ, ਨਾਮਧਾਰੀ, ਨਿਰੰਕਾਰੀ, ਸਾਧੂ, ਹਿੰਦੂ, ਕਮਿਉਨਿਸਟ ਆਦਿ ਸ਼ਾਮਿਲ ਹੋਏ। ਦੂਜੇ ਪਾਸੇ ੨ ਸਤੰਬਰ ਨੂੰ ਖਾਲਸਾ ਪੰਥ ਨੇ ਸਰਬ ਸੰਸਾਰ ਸਿੱਖ ਸੰਮੇਲਨ ਕੀਤਾ। ਸਰਕਾਰ ਨੇ ਬੇਹੱਦ ਰੋਕਾਂ ਖੜ੍ਹੀਆਂ ਕੀਤੀਆਂ ਪਰ ਹਜ਼ਾਰਾਂ ਹੀ ਨਹੀਂ ਲੱਖਾਂ ਸਿੱਖ ਫਿਰ ਵੀ ਪੁੱਜੇ। ਸਿੱਖਾਂ ਨੇ ਜਗ੍ਹਾ ਜਗ੍ਹਾ ਖਾਲਿਸਤਾਨੀ ਝੰਡੇ ਝੁਲਾਏ। ਇਨ੍ਹੀਂ ਦਿਨੀਂ ਪੰਜਾਂ ਗ੍ਰੰਥੀਆਂ ਨੇ ਰਾਸ਼ਟਰਪਤੀ ਤੇ ਹੋਰ ਤਨਖ਼ਾਹੀਏ ਜਿਸ ਤਰੀਕੇ ਨਾਲ ਮੁਆਫ਼ ਕੀਤੇ, ਉਸ ਨੇ ਸਿੱਖ ਨੌਜਵਾਨਾਂ ਨੂੰ ਹੋਰ ਵੀ ਰੋਹ ਵਿਚ ਲਿਆਂਦਾ। ਜਿਨ੍ਹਾਂ ਨੇ ਸਰਕਾਰੀ ਦਬਾਅ ਹੇਠ ਅਜਿਹਾ ਕੀਤਾ, ਉਨ੍ਹਾਂ ਨੂੰ ਮੀਰੀ-ਪੀਰੀ ਦਾ ਮਾਲਿਕ ਹਰਗਿਜ਼ ਨਹੀਂ ਬਖ਼ਸ਼ੇਗਾ :

ਥਕ ਗਏ ਹੋ ਤੋ ਕਹਿ ਦੋ ਹਮੇਂ ਘਰ ਜਾਣਾ ਹੈ,
ਕਿਸ ਲੀਏ ਮੋੜ ਪੇ ਬੈਠੇ ਹੋ ਕਿਧਰ ਜਾਣਾ ਹੈ।

ਪੰਜਾਬ ਵਿਚ "ਐਂਟੀ ਟੈਰੋਰਿਸਟ ਐਕਟ" ਕਾਨੂੰਨ ਲਾਗੂ ਹੋਏ। ਇਨ੍ਹਾਂ ਦਾ ਮਕਸਦ ਸੀ, ਸਿੱਖਾਂ ਦਾ ਖੁਰਾ ਖੋਜ ਮਿਟਾਉਣਾ। ਪੰਜਾਬ ਵਿਚ ਬਾਰਡਰ ਸਕਿਉਰਿਟੀ ਫ਼ੋਰਸ ਅਤੇ ਹੋਰ ਨੀਮ ਫ਼ੌਜੀ ਦਸਤੇ ਢਲਦੀਆਂ ਤਰਕਾਲਾਂ ਅਤੇ ਰਾਤ ਦੇ ਘੁੱਪ-ਹਨ੍ਹੇਰੇ ਵਿਚ ਮੁਗ਼ਲਾਂ ਅਤੇ ਅਫ਼ਗਾਨਾਂ ਦੇ ਦੌਰੇ ਵਾਂਗ ਸਿੱਖਾਂ, ਖ਼ਾਸ ਕਰ ਨੌਜਵਾਨਾਂ, ਦੇ ਸਿਰਾਂ ਦੇ ਸ਼ਿਕਾਰ ਵਾਸਤੇ ਨਿਕਲਦੇ : ਪਿੰਡਾਂ ਨੂੰ ਘੇਰਾ ਪਾ ਕੇ, ੧੩ ਤੋਂ ੩੫ ਸਾਲ ਦੇ ਨੌਜਵਾਨਾਂ ਅਤੇ ਅੰਮ੍ਰਿਤਧਾਰੀ ਸਿੱਖਾਂ ਨੂੰ ਦਰਖਤਾਂ ਅਤੇ ਲੈਂਪ ਪੋਸਟਾਂ ਨਾਲ ਬੰਨ੍ਹ ਕੇ ਨਕਲੀ ਪੁਲਿਸ ਮੁਕਾਬਲਿਆਂ ਵਿਚ ਮਾਰਿਆ ਜਾਂਦਾ ਅਤੇ ਬਾਕੀਆਂ ਨੂੰ

ਦਹਿਸ਼ਤਗਰਦ ਗਰਦਾਨ ਕੇ ਜੇਲ੍ਹੀਂ ਸੁੱਟਿਆ ਜਾਂਦਾ, ਫਸਲਾਂ ਤਬਾਹ ਕੀਤੀਆਂ ਜਾਂਦੀਆਂ ਅਤੇ ਘਰ-ਘਾਟ ਲੁੱਟੇ ਜਾਂਦੇ। ਦਰਬਾਰ ਸਾਹਿਬ 'ਚੋਂ ਗ੍ਰਿਫ਼ਤਾਰ ਕੀਤੇ ੪ ਤੋਂ ੧੨ ਸਾਲ ਤਕ ਦੀ ਉਮਰ ਦੇ ਕਿੰਨੇ ਹੀ ਭੁਝੰਗੀ ਲੁਧਿਆਣੇ ਜੇਲ੍ਹ ਵਿਚ ਬੰਦ ਸਨ।

੧੦ ਅਕਤੂਬਰ ੧੯੮੪ ਦੇ ਦਿਨ ਫ਼ੈਡਰੇਸ਼ਨ ਦੇ ੫੦੦ ਦੇ ਕਰੀਬ ਵਰਕਰ ਦਰਬਾਰ ਸਾਹਿਬ ਇਕੱਠੇ ਹੋਏ ਅਤੇ ਮੰਜੀ ਸਾਹਿਬ ਸਟੇਜ 'ਤੇ ਕੰਟਰੋਲ ਕਰ ਲਿਆ। ਉਥੋਂ ਖਾਲਿਸਤਾਨ ਦੇ ਹੱਕ ਵਿਚ ਤਕਰੀਰਾਂ ਹੋਈਆਂ ਅਤੇ ਨਾਅਰੇ ਲੱਗੇ। ਨੌਜਵਾਨਾਂ ਨੇ ਸਾਫ਼ ਲਫ਼ਜ਼ਾਂ ਵਿਚ ਆਖਿਆ ਕਿ ਬਾਬਾ ਜਰਨੈਲ ਸਿੰਘ ਭਿੰਡਰਾਂਵਾਲਿਆਂ ਨੇ ਕਿਹਾ ਸੀ, "ਜਿਸ ਦਿਨ ਵੀ ਫ਼ੌਜ ਦਰਬਾਰ ਸਾਹਿਬ ਵਿਚ ਦਾਖ਼ਲ ਹੋਈ, ਉਸ ਦਿਨ ਤੋਂ ਹੀ ਖਾਲਿਸਤਾਨ ਦੀ ਨੀਂਹ ਰੱਖੀ ਜਾਏਗੀ।" ੧੨ ਤੋਂ ੧੯ ਅਕਤੂਬਰ ਤਕ ਸਰੋਵਰ ਦੀ ਕਾਰ ਸੇਵਾ ਹੋਈ। ਇਸ ਵਿਚ ਫ਼ੈਡਰੇਸ਼ਨ ਦੇ ਹਜ਼ਾਰਾਂ ਵਰਕਰਾਂ ਨੇ ਹਿੱਸਾ ਲਿਆ। ੩੧ ਅਕਤੂਬਰ ੧੯੮੪ ਦੇ ਦਿਨ ਭਾਈ ਬੇਅੰਤ ਸਿੰਘ ਅਤੇ ਭਾਈ ਸਤਵੰਤ ਸਿੰਘ ਦੋ ਸਿੱਖ ਸੂਰਮਿਆਂ ਨੇ ਇੰਦਰਾ ਗਾਂਧੀ ਨੂੰ ਉਸ ਦੇ ਜ਼ੁਲਮਾਂ ਦੀ ਸਜ਼ਾ ਦਿੱਤੀ। ਸੁਭਰਾਮਨੀਅਮ ਸਵਾਮੀ ਨੇ ਇਕ ਵਾਰ ਆਖਿਆ ਸੀ, "ਇੰਦਰਾ ਗਾਂਧੀ ਨੇ ਉਸ ਕੌਮ ਨਾਲ ਦੁਸ਼ਮਣੀ ਪਾ ਲਈ ਹੈ, ਜਿਸ ਨੇ ਜਲ੍ਹਿਆਂ ਵਾਲੇ ਬਾਗ਼ ਦੇ ਗੋਲੀ-ਕਾਂਡ ਦੇ ਜ਼ਿੰਮੇਦਾਰ ਮਾਈਕਲ ਓਡਵਾਇਰ ਨੂੰ ੨੦ ਸਾਲ ਬਾਅਦ ਉਸ ਦੇ ਘਰ (ਇੰਗਲੈਂਡ) ਜਾ ਮਾਰਿਆ ਸੀ ਤੇ ਮਾਰਨ ਵਾਲਾ (ਊਧਮ ਸਿੰਘ) ਚਾਰ ਸਾਲ ਮਾਈਕਲ ਓਡਵਾਇਰ ਦੇ ਪਿੱਛੇ ਘੁੰਮਦਾ ਰਿਹਾ ਸੀ ਕਿ ਉਸ ਦਾ ਕਿਸ ਵਕਤ ਦਾਅ ਲੱਗਦਾ ਹੈ।" ਕਾਜ਼ੀ ਅਬਦੁਲ ਰਜ਼ਾਕ ਨੇ ਦਰਬਾਰ ਸਾਹਿਬ ਦੀ ਬੇਹੁਰਮਤੀ ਕੀਤੀ, ਤਾਂ ਭਾਈ ਅੱਘੜ ਸਿੰਘ ਨੇ ਪ੍ਰਕਰਮਾ ਵਿਚ ਹੀ ਉਸ ਦਾ ਸਿਰ ਕਲਮ ਕਰ ਦਿੱਤਾ ਸੀ। ਮੱਸੇ ਰੰਘੜ ਨੇ ਜ਼ੁਲਮ ਕੀਤਾ, ਤਾਂ ਭਾਈ ਸੁੱਖਾ ਸਿੰਘ ਤੇ ਭਾਈ ਮਹਿਤਾਬ ਸਿੰਘ ਨੇ ਉਸ ਦਾ ਸਿਰ ਲਾਹਿਆ ਅਤੇ ਨੇਜ਼ੇ 'ਤੇ ਟੰਗ ਕੇ ਲੈ ਗਏ।

ਕਾਲੀ ਨਵੰਬਰ ੧੯੮੪ ਦੇ ਪਹਿਲੇ ਹਫ਼ਤੇ ਦਿੱਲੀ, ਹਰਿਆਣਾ, ਉੱਤਰ ਪ੍ਰਦੇਸ਼, ਮੱਧ ਪ੍ਰਦੇਸ਼, ਬਿਹਾਰ, ਉੜੀਸਾ, ਹਿਮਾਚਲ ਵਿਚ ਕਾਂਗਰਸੀਆਂ ਅਤੇ ਹੋਰ ਹਿੰਦੂਆਂ ਨੇ ਸਰਕਾਰੀ ਸਰਪ੍ਰਸਤੀ ਹੇਠ ਸਿੱਖਾਂ ਦਾ ਵਹਿਸ਼ੀਆਨਾ ਕਤਲੇਆਮ ਕੀਤਾ। ਇਸ ਦੌਰਾਨ ਹੋਏ ਜ਼ੁਲਮ ਨੂੰ ਦੇਖ ਕੇ ਇਕ ਇਨਸਾਨ ਦੇ ਅੰਦਰ ਤਾਂ ਕੰਬਣੀ ਛਿੜ ਪੈਂਦੀ ਹੈ। ਸਾਲ ਦੋ ਸਾਲ ਦੇ ਬੱਚਿਆਂ ਨੂੰ ਮਾਵਾਂ ਤੋਂ ਖੋਹ ਕੇ ਉੱਚਾ ਸੁੱਟ ਕੇ ਬੰਦੂਕ ਦੀਆਂ ਸੰਗੀਨਾਂ 'ਤੇ ਟੰਗ ਲੈਣਾ, ਗੈਸ ਦੇ ਚੁਲ੍ਹਿਆਂ 'ਤੇ ਬੈਂਗਣਾਂ ਵਾਂਗ ਭੁੰਨਣਾ, ਵਰਗੇ ਦਿਲ ਕੰਬਾਊ ਅਤੇ ਵਹਿਸ਼ੀਆਨਾ ਜ਼ੁਲਮ ਤਵਾਰੀਖ਼ ਨੇ ਪਹਿਲੀ ਵਾਰ ਵੇਖੇ ਸਨ:

ਵੋਹ ਕਰਮ ਉਂਗਲੀਓਂ ਪੇ ਗਿਣਤੇ ਹੈ,
ਜ਼ੁਲਮ ਕਾ ਜਿਨ ਕੇ ਕੁਛ ਹਿਸਾਬ ਨਹੀਂ।

ਪਰ "ਜਬ ਬੜਾ ਦਰਖੱਤ ਗਿਰਤਾ ਹੈ ਤੋਂ ਥੋੜ੍ਹੀ ਸੀ ਜ਼ਮੀਨ ਹਿਲਤੀ ਹੈ" ਆਖਣ ਵਾਲੇ ਨੂੰ ਪਤਾ ਹੀ ਨਹੀਂ ਸੀ ਕਿ "ਜਬ ਥੋੜ੍ਹੀ ਜ਼ਮੀਨ ਹਿਲਤੀ ਹੈ ਤੋ ਬੜੇ-ਬੜੇ

ਦਰਖ਼ਤ ਗਿਰ ਪੜ੍ਹਤੇ ਹੈਂ।"

ਚਾਰ ਪੰਜ ਹਜ਼ਾਰ ਦਾ ਹਜੂਮ ਪੁਲਿਸ ਅਤੇ ਫ਼ੌਜ ਦੀ ਨਿਗਾਹਬਾਨੀ ਹੇਠ ਸਿੱਖਾਂ ਦੇ ਘਰਾਂ ਵਿਚ ਵੜ ਕੇ ਸਿੱਖਾਂ ਨੂੰ ਸਲਾਖਾਂ ਨਾਲ ਮਾਰ-ਮਾਰ ਕੇ ਅਧਮੋਇਆ ਕਰ ਦੇਂਦਾ ਅਤੇ ਫਿਰ ਉਸ ਦੀ ਤੜਫਦੀ ਲਾਸ਼ ਦੇ ਗਲ ਵਿਚ ਪਟਰੌਲ ਦਾ ਗਿੱਲਾ ਟਾਇਰ ਪਾ ਕੇ ਅੱਗ ਲਾ ਦਿੱਤੀ ਜਾਂਦੀ। ਉਸ ਦੀ ਜਲਦੀ-ਤੜਫਦੀ ਲਾਸ਼ ਦੇ ਆਲੇ-ਦੁਆਲੇ ਹੈਵਾਨ-ਸੀਰਤ ਗੁੰਡੇ ਭੰਗੜਾ ਪਾਉਣ ਲੱਗ ਪੈਂਦੇ ਅਤੇ ਘਰ ਵਾਲਿਆਂ ਨੂੰ ਆਖਦੇ "ਦੇਖੋ! ਤੁਮ੍ਹਾਰਾ ਬਾਪ/ਬੀਵੀ/ਪਤੀ ਡਿਸਕੋ ਡਾਂਸ ਕਰ ਰਹਾ ਹੈ।" ਕਈ ਜਗ੍ਹਾ ਭੈਣਾਂ ਨੂੰ ਭਰਾਵਾਂ ਅਤੇ ਬੱਚਿਆਂ ਨੂੰ ਪਿਤਾ 'ਤੇ ਪੈਟਰੋਲ ਪਾਉਣ ਲਈ ਮਜਬੂਰ ਕੀਤਾ ਜਾਂਦਾ। ਦਰਜਨਾਂ ਸਿੱਖਾਂ ਦੀਆਂ ਅੱਖਾਂ ਕੱਢੀਆਂ ਗਈਆਂ, ਦਰਜਨਾਂ ਹੋਰਾਂ ਦੇ ਟੋਟੇ ਕੀਤੇ ਗਏ, ਬਿਜਲੀ ਦੀਆਂ ਤਾਰਾਂ ਨਾਲ ਜਲਾਇਆ ਗਿਆ, ਕੇਸ ਕਤਲ ਕਰਨ ਤੋਂ ਰੋਕਣ ਤੇ ਉਨ੍ਹਾਂ ਦੀਆਂ ਖੋਪੜੀਆਂ ਹਦਵਾਣਿਆਂ ਵਾਂਗ ਤੋੜੀਆਂ ਗਈਆਂ। ਗੱਡੀਆਂ 'ਚੋਂ ਧੂਹ-ਧੂਹ ਕੇ ਚਲਦੀਆਂ ਗੱਡੀਆਂ ਸਾਹਵੇਂ ਸੁੱਟਿਆ ਗਿਆ। ਬੱਸਾਂ, ਟੱਰਕਾਂ, ਸਕੂਟਰਾਂ ਤੋਂ ਖਿੱਚ ਕੇ ਦਿੱਲੀ ਵਿਚ ਪਹਿਲਾਂ ਸਿੱਖਾਂ ਸਾਹਵੇਂ ਉਨ੍ਹਾਂ ਦੀਆਂ ਮਾਵਾਂ, ਭੈਣਾਂ, ਬੀਵੀਆਂ ਨਾਲ ਸਮੂਹਕ ਬਲਾਤਕਾਰ ਕੀਤੇ ਗਏ ਤੇ ਫਿਰ ਉਨ੍ਹਾਂ ਨੂੰ ਕਤਲ ਕੀਤਾ ਗਿਆ। ਕਈ ਜਵਾਨ ਕੁੜੀਆਂ ਨੂੰ ਉਹ ਨਾਲ ਹੀ ਲੈ ਗਏ। ਸਰਕਾਰ ਦੇ ਇਕ ਅਫ਼ਸਰ ਮੁਤਾਬਿਕ ੧੦੦੦ ਦੇ ਕਰੀਬ ਸਿੱਖ ਕੁੜੀਆਂ ਕਦੇ ਵੀ ਘਰ ਵਾਪਸ ਨਹੀਂ ਮੁੜੀਆਂ।

ਇੰਦਰਾ ਦੇ ਕਤਲ ਮਗਰੋਂ ਹਿੰਦੂ ਜ਼ਾਲਮਾਂ ਅਤੇ ਦਹਿਸ਼ਤਗਰਦਾਂ ਦਾ ਜੋ ਫ਼ਿਰਕੂ, ਫ਼ਾਸ਼ੀ ਤੇ ਘਿਨਾਉਣਾ ਰੂਪ ਸਾਹਵੇਂ ਆਇਆ, ਉਸ ਤੋਂ ਸਾਫ਼ ਲੱਗਦਾ ਹੈ ਕਿ ਇਹ ਸਰਕਾਰੀ ਸਰਪ੍ਰਸਤੀ ਨਾਲ ਹੀ ਹੋਇਆ ਸੀ। ਇਸ ਘੱਲੂਘਾਰੇ ਦੇ ਪਹਿਲੇ ਤੇ ਦੂਜੇ ਪੜਾਅ ਵਿਚ (ਜੂਨ ਤੇ ਨਵੰਬਰ ੮੪) ੩੫ ਤੋਂ ੫੦ ਹਜ਼ਾਰ ਤਕ ਸਿੰਘ, ਸਿੰਘਣੀਆਂ ਤੇ ਬੱਚੇ ਸ਼ਹੀਦ ਹੋਏ। ੩੦ ਹਜ਼ਾਰ ਤੋਂ ਵੱਧ ਅਜੇ ਵੀ (੧੯੮੯ ਤਕ) ਜੇਲ੍ਹਾਂ ਵਿਚ, ਕੈਦ-ਖਾਨਿਆਂ ਵਿਚ ਅਤੇ ਟਾਰਚਰ-ਸੈੱਲਾਂ ਵਿਚ ਜ਼ੁਲਮ ਦਾ ਸ਼ਿਕਾਰ ਹੋ ਰਹੇ ਹਨ:

ਕਟਤੇ ਭੀ ਚਲੋ, ਗਿਰਤੇ ਭੀ ਚਲੋ,  
ਬਾਜ਼ੂ ਭੀ ਬਹੁਤ ਹੈਂ, ਸਰ ਭੀ ਬਹੁਤ।  
ਚਲਤੇ ਭੀ ਚਲੋ ਮਰਦੇ-ਕਾਮਲ ਕੀ ਤਰਹ,  
ਮੰਜ਼ਿਲ ਪੇ ਹੀ ਡਾਲੇ ਜਾਏਂਗੇ ਸਰ।

✲ ✲ ✲

# ਗਲੋਬ ਤੇ ਫ਼ੈਡਰੇਸ਼ਨ ਦੀ ਰੌਸ਼ਨੀ

ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ੧੯੪੩ ਵਿਚ ਬਣੀ ਅਤੇ ਇਸ ਦੀ ਪਹਿਲੀ ਰਸਮੀ ਚੋਣ ੧੩ ਸਤੰਬਰ ੧੯੪੪ ਦੇ ਦਿਨ ਹੋਈ। ਇਸ 'ਤੇ ੧੯੮੩-੮੪ 'ਚ ਪਾਬੰਦੀ ਵੀ ਲੱਗੀ। ਘੱਲੂਘਾਰਾ ਵੀ ਇਸ ਨੇ ਹੰਢਾਇਆ। ਖਾਲਿਸਤਾਨ ਦੀ ਲਹਿਰ ਵੀ ਇਸ ਨੇ ਚਲਾਈ। ਸ਼ਹੀਦੀਆਂ ਹਜ਼ਾਰਾਂ ਹੋਈਆ। ਸੰਨ ੧੯੯੦ 'ਚ ਡਾਕਟਰ ਹਰਜਿੰਦਰ ਸਿੰਘ ਦਿਲਗੀਰ ਨੇ ਸੰਤ ਸਿਪਾਹੀ 'ਚ ਇਕ ਲੇਖ ਲਿਖ ਕੇ ਫ਼ੈਡਰੇਸ਼ਨ ਨੂੰ ਆਖਿਆ ਕਿ ਜਾਂ ਤਾਂ ਖਾਲਿਸਤਾਨ ਦਾ ਨਾਅਰਾ ਛੱਡ ਦਿਓ ਤੇ ਜਾਂ 'ਆਲ ਇੰਡੀਆ' ਲਾਹ ਛੱਡੋ। ਮਹਿਤਾ-ਚਾਵਲਾ ਗਰੁੱਪ ਨੇ ਪਹਿਲ ਕੀਤੀ ਤੇ ਫੇਰ ਭਾਈ ਦਲਜੀਤ ਸਿੰਘ ਬਿੱਟੂ ਨੇ ਜਥੇਬੰਦੀ ਦਾ ਨਾਂ "ਸਿੱਖ ਸਟੂਡੈਂਟਸ ਫ਼ੈਡਰੇਸ਼ਨ" ਕਰ ਦਿੱਤਾ। ਸਿਰਫ਼ ਭਾਈ ਮਨਜੀਤ ਸਿੰਘ ਗਰੁੱਪ ਨੇ "ਆਲ ਇੰਡੀਆ" ਨਹੀਂ ਛੱਡਿਆ ਬਾਕੀ ਸਭ ਛੱਡ ਗਏ। ੧੯੪੩ 'ਚ ਬਣੀ ਫ਼ੈਡਰੇਸ਼ਨ ਨੇ ਪਿਛਲੇ ਪ੩ ਸਾਲਾਂ 'ਚ ਪੰਜਾਬ ਭਾਰਤ, ਯੂਰਪ, ਅਮਰੀਕਾ, ਅਫ਼ਰੀਕਾ—ਯਾਨਿ ਕਿ ਸਭ ਪਾਸੇ ਆਪਣੀਆਂ ਯੂਨਿਟਾਂ ਕਾਇਮ ਕੀਤੀਆਂ। ਅੱਜ ਹਰ ਪਾਸੇ ਸਿੱਖ ਸਟੂਡੈਂਟਸ ਫ਼ੈਡਰੇਸ਼ਨਾਂ ਕਾਇਮ ਹਨ।

## ਮੱਧ ਪ੍ਰਦੇਸ਼

ਮੱਧ ਪ੍ਰਦੇਸ਼ ਵਿਚ ਪਿਛਲੇ ੩੦ ਸਾਲਾਂ ਤੋਂ ਭੂਪਾਲ ਦਾ ਸਰਕਲ ਸਰਗਰਮੀ ਨਾਲ ਸਿੱਖੀ ਦੀ ਸੇਵਾ ਕਰ ਰਿਹਾ ਹੈ। ਇਸ ਦੇ ਬਾਨੀ ਡਾਕਟਰ ਸੰਤੋਖ ਸਿੰਘ ਹਨ। ਇਨ੍ਹਾਂ ਨੇ ਅਨੇਕਾਂ ਹੀ ਗੁਰਮਤਿ ਕੈਂਪ ਲਾਏ ਜਿਨ੍ਹਾਂ ਵਿੱਚੋਂ ਖੰਡਵਾ, ਗਵਾਲੀਅਰ (ਮੱਧ ਪ੍ਰਦੇਸ਼), ਮਹਾਂਰਾਸ਼ਟਰ, ਕਰਨਾਟਕ, ਤਾਮਿਲਨਾਡੂ ਵਗੈਰਾ ਵਿਚ ਲੱਗੇ ਕੈਂਪ ਕਾਬਲੇ ਜ਼ਿਕਰ ਸਨ। ਕੁਝ ਸਾਲ "ਆਰੰਭ" ਨਾਂ ਦਾ ਰਸਾਲਾ ਵੀ ਛੱਪਦਾ ਰਿਹਾ। ਇਥੋਂ ਦੇ ਸਰਗਰਮ ਵਰਕਰਾਂ ਵਿਚ ਸ. ਮਨਜੀਤ ਸਿੰਘ, ਸ. ਹਰਮੀਤ ਸਿੰਘ, ਸ. ਮੋਹਨ ਸਿੰਘ, ਸ. ਸੁਖਿੰਦਰ ਸਿੰਘ, ਸ. ਜਤਿੰਦਰ ਸਿੰਘ, ਸ. ਸੁਰਿੰਦਰਪਾਲ ਸਿੰਘ, ਸ. ਮਨਿੰਦਰ ਸਿੰਘ, ਸ. ਨਵਿੰਦਰ ਸਿੰਘ, ਸ. ਹਰਬਖਸ਼ ਸਿੰਘ, ਬੀਬੀ ਅਮਰਦੀਪ ਕੌਰ, ਸ. ਅਤਿੰਦਰਪਾਲ ਸਿੰਘ ਬਹੁਤ ਸੇਵਾ ਕਰਦੇ ਰਹੇ ਹਨ।

ਮੱਧ ਪ੍ਰਦੇਸ਼ ਦੀ ਫ਼ੈਡਰੇਸ਼ਨ ਦੀ ਯੂਨਿਟ ਨੇ ਮੁਕਾਮੀ ਸਿੱਖਾਂ ਨੂੰ ਧਾਰਮਿਕ ਲਿਟਰੇਚਰ ਵੀ ਕਾਫ਼ੀ ਗਿਣਤੀ ਵਿਚ ਵੰਡਿਆ। ਸਿੱਖ ਧਰਮ ਦੇ ਖ਼ਿਲਾਫ਼ ਲਿਖਣ ਵਾਲੇ ਰਸਾਲਿਆਂ ਦੇ ਖ਼ਿਲਾਫ਼ ਕਦਮ ਉਠਾਏ ਤੇ ਕਈ ਰੋਸ ਮਈ ਜਲੂਸ ਕੱਢੇ। ਇਸ ਤੋਂ ਇਲਾਵਾ ਮੱਧ ਪ੍ਰਦੇਸ਼ ਅਤੇ ਆਸ-ਪਾਸ ਦੇ ਇਲਾਕਿਆਂ ਵਿਚ ਅੰਮ੍ਰਿਤ ਛਕਾਉਣ ਦੀ ਸੇਵਾ ਵੀ ਕੀਤੀ।

ਪਿਛਲੇ ਕੁਝ ਸਾਲਾਂ ਤੋਂ ਫ਼ੈਡਰੇਸ਼ਨ ਦੀਆਂ ਸਰਗਰਮੀਆਂ ਦੱਖਣ ਵਿਚ ਵਧਦੀਆਂ ਚਲੀਆਂ ਆ ਰਹੀਆਂ ਹਨ। ਇਸ ਵਿਚ ਸ. ਅਤਿੰਦਰਪਾਲ ਸਿੰਘ (ਮਗਰੋਂ ਐਮ. ਪੀ.) ਦਾ ਖਾਸ ਰੋਲ ਰਿਹਾ ਹੈ। ਉਨ੍ਹਾਂ ਮੱਧ ਪ੍ਰਦੇਸ਼ ਤੋਂ ਇਲਾਵਾ ਬੰਗਾਲ, ਮਹਾਂਰਾਸ਼ਟਰ, ਬਿਹਾਰ, ਕਰਨਾਟਕ, ਵਗੈਰਾ ਵਿਚ ੧੦੦ ਦੇ ਕਰੀਬ ਯੂਨਿਟ ਕਾਇਮ ਕੀਤੇ। ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੀਆਂ ਸਮੁੱਚੀਆਂ ਯੂਨਿਟਾਂ ਵਿਚ ਪ੍ਰਚਾਰ ਅਤੇ ਪ੍ਰਸਾਰ ਦੀ ਇਕਸੁਰਤਾ ਵਾਸਤੇ ਇਹ ਸਰਕਲ ਹੀ ਮੂਹਰੇ ਹੈ। ਸਭ ਤੋਂ ਪਹਿਲਾਂ ਗਰਲਜ਼ ਵਿੰਗ ਵੀ ਭੂਪਾਲ ਵਿਚ ਹੀ ਕਾਇਮ ਕੀਤਾ ਗਿਆ। ਇਸ ਵੇਲੇ ਭੂਪਾਲ ਤੋਂ ਇਲਾਵਾ ਸਾਗਰ, ਇੰਦੌਰ, ਜਬਲਪੁਰ, ਗਵਾਲੀਅਰ, ਖੰਡਵਾ, ਬਾਲਾਘਾਟ, ਉਜੈਨ, ਤਖਤਪੁਰ, ਵਿਦਿਸ਼ਾ, ਭਲਾਈ, ਦੁਰਗ, ਬਿਲਾਸਪੁਰ, ਖੁਰਦੀ ਅਤੇ ਕਈ ਹੋਰ ਸ਼ਹਿਰਾਂ ਵਿਚ ਫ਼ੈਡਰੇਸ਼ਨ ਦੇ ਯੂਨਿਟ ਕਾਇਮ ਹੋ ਚੁੱਕੇ ਹਨ।

### ਕਲਕੱਤਾ

ਕਲਕੱਤਾ ਵਿਚ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੀ ਯੂਨਿਟ ੧੯੫੩ ਵਿਚ ਸ. ਖ਼ਜ਼ਾਨ ਸਿੰਘ ਦੇ ਉੱਦਮ ਨਾਲ ਕਾਇਮ ਹੋਈ। ਵੱਖ-ਵੱਖ ਜਗ੍ਹਾ 'ਤੇ ਕੈਂਪ ਲੱਗਾ ਕੇ ਸਿੱਖ ਨੌਜਵਾਨਾਂ ਨੂੰ ਜਥੇਬੰਦ ਕੀਤਾ ਗਿਆ। ਇਸ ਯੂਨਿਟ ਵੱਲੋਂ ਪਹਿਲਾ ਅਹਿਮ ਕੈਂਪ ੧੯੫੭ ਵਿਚ ਪਟਨਾ ਤੇ ਫਿਰ ਰਾਂਚੀ ਵਿਚ ਲਾਇਆ ਗਿਆ। ਇਸ ਯੂਨਿਟ ਨੇ ਕਈ ਜਗ੍ਹਾ ਅੰਮ੍ਰਿਤ ਪ੍ਰਚਾਰ ਸਮਾਗਮ ਵੀ ਕੀਤੇ। ਯੂਨਿਟ ਨੇ ਸਿੱਖ ਧਰਮ ਤੇ ਤਵਾਰੀਖ਼ ਬਾਰੇ ਨਿੱਕੇ-ਨਿੱਕੇ ਟਰੈਕਟ ਵੀ ਛਾਪੇ। ਇਸ ਦੇ ਸਰਗਰਮ ਵਰਕਰਾਂ ਵਿਚ ਸ. ਮਨਜੀਤ ਸਿੰਘ (ਮਗਰੋਂ ਪ੍ਰਧਾਨ ਬਣੇ ਵੀ ਤੇ ਫੇਰ ਸ਼੍ਰੋਮਣੀ ਕਮੇਟੀ ਦੇ ਸਕੱਤਰ ਵੀ ਰਹੇ), ਸ. ਜਗਮੋਹਨ ਸਿੰਘ, ਸ. ਤਰਲੋਚਨ ਸਿੰਘ, ਸ. ਪ੍ਰਭਜੋਤ ਸਿੰਘ, ਸ. ਅਸ਼ਪਾਲ ਸਿੰਘ ਤੇ ਸ. ਜਗਜੀਤ ਸਿੰਘ ਦੇ ਨਾਂ ਲਏ ਜਾ ਸਕਦੇ ਹਨ।

### ਬੰਬਈ

ਪਿਛਲੇ ਕੁਝ ਸਾਲਾਂ ਵਿਚ ਬੰਬਈ ਵਿਚ ਵੀ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦਾ ਯੂਨਿਟ ਕਾਇਮ ਹੋਇਆ ਹੈ। ਇਸ ਯੂਨਿਟ ਨੇ ਵੀ ਕਈ ਕੈਂਪ ਲਾਏ ਹਨ।

### ਜੰਮੂ-ਕਸ਼ਮੀਰ

ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੀ ਇਹ ਯੂਨਿਟ ੧੯੬੦ ਤੋਂ ਮਗਰੋਂ ਵਜੂਦ ਵਿਚ ਆਈ। ਇਸ ਜਥੇਬੰਦੀ ਦੀ ਸੇਵਾ ਕਰਨ ਵਾਲਿਆਂ ਵਿੱਚੋਂ ਕੁਝ ਅਹਿਮ ਨਾਂ ਇਹ ਹਨ : ਸ. ਅਮਰਜੀਤ ਸਿੰਘ ਪਾਪੀ, ਸ. ਬਸੰਤ ਸਿੰਘ, ਸ. ਰੰਗੀਲ ਸਿੰਘ, ਸ. ਨਰਿੰਦਰ ਸਿੰਘ (ਪਹਿਲਗਾਮ ਹੋਟਲ ਵਾਲੇ), ਸ. ਕੀਰਤ ਸਿੰਘ ਆਜ਼ਾਦ, ਸ. ਪ੍ਰਿਥੀਪਾਲ ਸਿੰਘ ਬੇਤਾਬ, ਸ. ਪਰਦੁਮਣ ਸਿੰਘ ਆਜ਼ਾਦ, ਸ. ਮਹਿੰਦਰ ਸਿੰਘ, ਸ. ਦਲੀਪ ਸਿੰਘ, ਸ. ਕੁਲਦੀਪ ਸਿੰਘ। ਪਿਛਲੇ ਕੁਝ ਸਾਲਾਂ (ਖ਼ਾਸ ਕਰਕੇ ੧੯੭੮ ਤੋਂ ੧੯੮੩ ਤਕ) ਵਿਚ ਜੰਮੂ ਕਸ਼ਮੀਰ ਅਨੇਕਾਂ ਯੂਨਿਟ ਕਾਇਮ ਹੋਏ ਹਨ। ਇਨ੍ਹਾਂ ਵਿੱਚੋਂ ਜੰਮੂ, ਪੁਛਣ, ਕਠੂਆ, ਬਾਰਾਮੂਲਾ ਅਹਿਮ ਯੂਨਿਟ ਹਨ। ਇਸ ਸਰਕਲ ਵੱਲੋਂ ਅਨੇਕਾਂ ਵਿਦਿਆਰਥੀ ਕਨਵੈਨਸ਼ਨਾਂ, ਅੰਮ੍ਰਿਤ ਪ੍ਰਚਾਰ ਸਮਾਗਮ, ਜਲੂਸ ਤੇ ਦੀਵਾਨ ਹੁੰਦੇ ਰਹਿੰਦੇ ਹਨ।

ਇਸ ਸਰਕਲ ਨੇ ਅਨੇਕਾਂ ਹੀ ਵੱਡੇ-ਵੱਡੇ ਗੁਰਮਤਿ ਟਰੇਨਿੰਗ ਕੈਂਪ ਲਗਵਾਏ। ਇਨ੍ਹਾਂ ਕੈਂਪਾਂ ਵਿਚੋਂ ਵਿੱਚੋਂ ਫੁਲਵਾਮਾ, ਰਾਜੌਰੀ, ਬਾਰਾਮੂਲਾ, ਭਟਪੁਰਾ, ਜੰਮੂ, ਰਿਆਸੀ (ਦਸੰਬਰ ੧੯੮੧), ਪੁਣਛ (ਜੁਲਾਈ ੧੯੮੨) ਕਾਬਲੇ-ਜ਼ਿਕਰ ਸਨ। ਇਸ ਸਰਕਲ ਦੇ ਕਈ ਵਰਕਰ ਜੇਲ੍ਹ ਵਿਚ ਗਏ ਤੇ ਤਸੀਹੇ ਵੀ ਸਹਿੰਦੇ ਰਹੇ— ਸ. ਅਵਤਾਰ ਸਿੰਘ ਖ਼ਾਲਸਾ (ਸ਼ਹੀਦ), ਸ. ਸਰਬਜੀਤ ਸਿੰਘ ਜੰਮੂ, ਸ. ਜਸਬੀਰ ਸਿੰਘ ਸਰਨਾ (ਲੇਖਕ), ਸ. ਜਗਜੀਤ ਸਿੰਘ, ਸ. ਨਰਿੰਦਰ ਸਿੰਘ, ਸ. ਸਤਿੰਦਰ ਸਿੰਘ, ਸ. ਬਲਬੀਰ ਸਿੰਘ (ਕਠੂਆ), ਸ. ਮਨਜੀਤ ਸਿੰਘ ਪਿਆਸਾ, ਸ. ਮੋਹਨ ਸਿੰਘ ਸ਼ਾਂਤ, ਸ. ਨਰਿੰਦਰ ਸਿੰਘ (ਜੰਮੂ), ਸ. ਮਿਠਬੈਨ ਸਿੰਘ (ਜੰਮੂ), ਸ. ਅਵਤਾਰ ਸਿੰਘ (ਬਾਰਾਮੂਲਾ), ਪ੍ਰੋ. ਹਰਦੇਵ ਸਿੰਘ, ਸ. ਕਰਨ ਸਿੰਘ ਹਾਈਜੈਕਰ (ਜੰਮੂ), ਸ. ਦਲੀਪ ਸਿੰਘ ਗੁਜਰਾਂ, ਸ. ਗੁਰਦੀਪ ਸਿੰਘ ਪ੍ਰਦੇਸੀ, ਸ. ਰਵਿੰਦਰ ਸਿੰਘ ਪਿੰਕਾ, ਸ. ਹਰਮਿੰਦਰ ਸਿੰਘ ਲਵਲੀ (ਸਾਰੇ ਹਾਈਜੈਕਰ), ਸ. ਅਵਿਨਾਸ਼ ਸਿੰਘ, ਸ. ਸਰਬਜੀਤ ਸਿੰਘ ਦਿਐਲੀ, ਸ. ਅਮਰਜੀਤ ਸਿੰਘ ਚਾਚਾ, ਸ. ਪ੍ਰਿਤਪਾਲ ਸਿੰਘ, ਸ. ਗੁਰਦੀਪ ਸਿੰਘ, ਸ. ਹਰਚਰਨ ਸਿੰਘ ਪ੍ਰਧਾਨ (ਪੁਣਛ) ਸ. ਚਰਨਜੀਤ ਸਿੰਘ ਖ਼ਾਲਸਾ, ਸ. ਮਹਿੰਦਰ ਸਿੰਘ ਸੂਫ਼ੀ, ਡਾ. ਪਰਮਜੀਤ ਸਿੰਘ ਆਦਿ। ਇਸ ਯੂਨਿਟ ਨੇ ਪ੍ਰਿੰਸੀਪਲ ਪ੍ਰਕਾਸ਼ ਸਿੰਘ, ਪ੍ਰਿੰਸੀਪਲ ਲਾਭ ਸਿੰਘ, ਸ. ਭਾਨ ਸਿੰਘ, ਡਾ. ਹਰਜਿੰਦਰ ਸਿੰਘ ਦਿਲਗੀਰ, ਭਾਈ ਅਮਰੀਕ ਸਿੰਘ, ਪ੍ਰੋ. ਦਵਿੰਦਰ ਸਿੰਘ ਵਰਗੇ ਵਿਦਵਾਨਾਂ ਨੂੰ ਕਈ ਵਾਰੀ ਬੁਲਾ ਕੇ ਲੈਕਚਰ ਕਰਵਾਏ।

## ਦਿੱਲੀ

ਦਿੱਲੀ ਵਿਚ ਵੀ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੀ ਤਕੜੀ ਯੂਨਿਟ ਸੀ। ਇਸ ਨੇ ਲੋਕਲ ਸਿੱਖ ਨੌਜਵਾਨਾਂ ਨੂੰ ਸਿੱਖੀ ਤੇ ਪੰਜਾਬੀ ਨਾਲ ਜੋੜਨ ਵਾਸਤੇ ਅਹਿਮ ਰੋਲ ਅਦਾ ਕੀਤਾ ਹੈ। ਇਸ ਵਿਚ ਅਹਿਮ ਸੇਵਾ ਕਰਨ ਵਾਲੇ ਵਰਕਰ ਸਨ— ਸ. ਮਨਜੀਤ ਸਿੰਘ, ਸ. ਬੀਰ ਵਰਿੰਦਰਜੀਤ ਸਿੰਘ, ਸ. ਜਸਬੀਰ ਸਿੰਘ, ਸ. ਅਮਰਜੀਤ ਸਿੰਘ, ਸ. ਪ੍ਰਿਥੀਪਾਲ ਸਿੰਘ, ਸ. ਹਰਮੀਤ ਸਿੰਘ, ਸ. ਸੁਖਬੀਰ ਸਿੰਘ, ਸ. ਅਰਸ਼ੀ ਦੀਦਾਰ ਸਿੰਘ ਆਦਿ। ਇਸ ਸਰਕਲ ਨੇ ਧਰਮ ਪ੍ਰਚਾਰ ਤੋਂ ਇਲਾਵਾ ਟੂਰਨਾਮੈਂਟ (ਖੇਡਾਂ), ਚਿਤਰਕਾਰੀ ਵਗੈਰਾ ਦੇ ਮੁਕਾਬਲੇ ਵੀ ਕਰਵਾਏ ਸਨ। ਅਨੇਕਾਂ ਸਟੱਡੀ ਸਰਕਲ ਲਾ ਕੇ ਸਿੱਖ ਨੌਜਵਾਨਾਂ ਨੂੰ ਸਿੱਖੀ ਵਿਰਸੇ ਬਾਰੇ ਰੌਸ਼ਨੀ ਵੀ ਦਿੱਤੀ ਹੈ। ਇਸ ਦੇ ਰੂਹੇ ਰਵਾਂ ਹਨ—ਸ. ਬੀਰ ਵਰਿੰਦਰਜੀਤ ਸਿੰਘ। ਜਦੋਂ ੩ ਅਪ੍ਰੈਲ ੧੯੮੨ ਨੂੰ ਬਾਬਾ ਜਰਨੈਲ ਸਿੰਘ ਭਿੰਡਰਾਂਵਾਲੇ ਦਿੱਲੀ ਪੁੱਜੇ ਤਾਂ ਸ. ਬੀਰ ਵਰਿੰਦਰਜੀਤ ਸਿੰਘ ਦੀ ਅਗਵਾਈ ਹੇਠ ਹਜ਼ਾਰਾਂ ਸਿੱਖ ਨੌਜਵਾਨਾਂ ਨੇ ਉਨ੍ਹਾਂ ਦਾ ਸਵਾਗਤ ਕੀਤਾ।

## ਹਿਮਾਂਚਲ ਪ੍ਰਦੇਸ਼

੧੯੭੮ ਵਿਚ ਸ਼ਿਮਲਾ ਵਿਚ ਫ਼ੈਡਰੇਸ਼ਨ ਦਾ ਯੂਨਿਟ ਕਾਇਮ ਕੀਤਾ ਗਿਆ। ਇਸ ਯੂਨਿਟ ਨੇ ਧਰਮ ਪ੍ਰਚਾਰ ਵਾਸਤੇ ਸਮਾਗਮ ਕਰਵਾਏ ਹਨ। ਇਸ ਯੂਨਿਟ ਦੇ ਸਰਗਰਮ ਵਰਕਰ ਹਨ—ਸ. ਗੁਰਬਚਨ ਸਿੰਘ, ਸ. ਪਰਮਿੰਦਰ ਸਿੰਘ, ਸ. ਮਨਬੀਰ ਸਿੰਘ ਆਦਿ। ਹਿਮਾਂਚਲ ਵਿਚ ਇਕ ਯੂਨਿਟ ਚੰਬਾ ਘਾਟੀ ਵਿਚ ਵੀ ਕਾਇਮ ਕੀਤਾ ਗਿਆ।

## ਰਾਜਿਸਥਾਨ

ਪਿਛਲੇ ਕੁਝ ਸਾਲਾਂ ਤੋਂ ਗੰਗਾ ਨਗਰ ਵਿਚ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦਾ ਯੂਨਿਟ ਕਾਫ਼ੀ ਚੰਗੀ ਸੇਵਾ ਕਰ ਰਿਹਾ ਹੈ। ਇਸ ਸਰਕਲ ਨੇ ਅੰਮ੍ਰਿਤ ਪ੍ਰਚਾਰ ਅਤੇ ਲਿਟਰੇਚਰ ਦੀ ਬੜੀ ਸੇਵਾ ਕੀਤੀ ਹੈ। ਇਸ ਦੇ ਮੁੱਖ ਵਰਕਰਾਂ ਵਿਚ ਸ. ਹਰਜਿੰਦਰਪਾਲ ਸਿੰਘ ਨਾਗਰਾ (ਹੁਣ ਕਨੇਡਾ), ਸ. ਬਲਜਿੰਦਰ ਸਿੰਘ, ਸ. ਪਰਮਿੰਦਰ ਸਿੰਘ, ਸ. ਜਗਮੋਹਨ ਸਿੰਘ ਦਾ ਨਾਂ ਕਾਬਲੇ-ਜ਼ਿਕਰ ਹੈ।

## ਉੱਤਰ ਪ੍ਰਦੇਸ਼

ਉੱਤਰ ਪ੍ਰਦੇਸ਼ ਵਿਚ ਵੀ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੇ ਕਈ ਯੂਨਿਟ ਕਾਇਮ ਹਨ। ਸਭ ਤੋਂ ਅਹਿਮ ਯੂਨਿਟ ਕਾਨਪੁਰ ਦਾ ਹੈ। ਇਥੋਂ ਦੇ ਭਾਈ ਜਗਜੀਤ ਸਿੰਘ ੧੯੭੮ ਵਿਚ ਨਕਲੀ ਨਿਰੰਕਾਰੀਆਂ ਹੱਥੋਂ ਸ਼ਹੀਦ ਹੋ ਗਏ ਸਨ। ਯੂ. ਪੀ. ਵਿਚ ਹੋਰ ਅਹਿਮ ਯੂਨਿਟ ਡੇਹਰਾਦੂਨ ਤੇ ਮੇਰਠ ਦੇ ਹਨ। ਯੂ. ਪੀ. ਵਿਚ ਅਹਿਮ ਰੋਲ ਕਰਨ ਵਾਲੇ ਹਨ ਸ. ਇੰਦਰਪਾਲ ਸਿੰਘ ਭਾਟੀਆ, ਸ. ਪਰਮਜੀਤ ਸਿੰਘ ਸਿੱਧੂ ਆਦਿ।

## ਆਸਾਮ

ਆਸਾਮ ਵਿਚ ਫ਼ੈਡਰੇਸ਼ਨ ਦਾ ਬੂਟਾ ਸ. ਅਮਰੀਕ ਸਿੰਘ ਗਿਰੋਟੀ ਦੀਆਂ ਕੋਸ਼ਿਸ਼ਾਂ ਸਦਕਾ ਲੱਗਿਆ ਪਰ ੧੯੮੧ ਤੋਂ ਮਗਰੋਂ ਸ. ਗੁਰਦੀਪ ਸਿੰਘ ਬਾਵਾ ਨੇ ਇਸ ਨੂੰ ਮੁੜ ਜਥੇਬੰਦ ਕੀਤਾ। ਇਸ ਯੂਨਿਟ ਨੇ ਆਸਾਮ ਵਿਚ ਸਿੱਖੀ ਦੇ ਪ੍ਰਚਾਰ ਵਾਸਤੇ ਚੋਖਾ ਰੋਲ ਅਦਾ ਕੀਤਾ ਹੈ।

## ਪੰਜਾਬ ਦੀਆਂ ਕੁਝ ਯੂਨਿਟਾਂ

ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦਾ ਜਨਮ ੧੯੪੩ ਵਿਚ ਲਾਹੌਰ ਵਿਚ ਹੋਇਆ ਸੀ ਤੇ ਪਹਿਲੀ ਯੂਨਿਟ ਉਥੇ ਹੀ ਬਣੀ ਸੀ। ਦੂਜੀ ਯੂਨਿਟ ਖਾਲਸਾ ਕਾਲਜ ਅੰਮ੍ਰਿਤਸਰ ਵਿਚ ਕਾਇਮ ਹੋਈ ਸੀ। ੧੯੬੦ ਤਕ ਇਸ ਕਾਲਜ ਵਿਚ ਫ਼ੈਡਰੇਸ਼ਨ ਦੀ ਬੜੀ ਸਰਗਰਮੀ ਸੀ। ਹੌਲੀ ਹੌਲੀ ਕਮਿਉਨਿਟਾਂ ਦਾ ਗਲਬਾ ਵਧਦਾ ਗਿਆ ਤੇ ਇਹ ਯੂਨਿਟ ਸਿਰਫ਼ ਕਾਗਜ਼ੀ ਬਣ ਕੇ ਰਹਿ ਗਈ। ੧੯੭੭ ਵਿਚ ਇਸ ਨੂੰ ਸ. ਜਸਬੀਰ ਸਿੰਘ ਸਰਨਾ (ਲੇਖਕ) ਤੇ ਸ. ਹਰਮਿੰਦਰ ਸਿੰਘ ਸੰਧੂ ਨੇ ਮੁੜ ਜਿਊਂਦਾ ਕੀਤਾ। ਇਸ ਯੂਨਿਟ ਦੇ ਰੂਹੇ-ਰਵਾਂ ਸਨ: ਸ. ਹਰਮਿੰਦਰ ਸਿੰਘ ਸੰਧੂ, ਸ. ਅਮਰਜੀਤ ਸਿੰਘ ਚਾਵਲਾ, ਸ. ਕੁਲਦੀਪ ਸਿੰਘ, ਸ. ਹਰਪਰੀਤ ਸਿੰਘ ਵਛੋਆ, ਸ. ਹਰਜੀਤ ਸਿੰਘ ਥਾਂਦਾ, ਸ. ਸੁਖਲਾਲ ਸਿੰਘ, ਸ. ਅਮਰਜੀਤ ਸਿੰਘ ਬਾਜਵਾ। ਸ. ਗੁਰਬਖਸ਼ ਸਿੰਘ ਸ਼ੇਰਗਿੱਲ (ਪ੍ਰਿੰਸੀਪਲ) ਦੀ ਸਖ਼ਤ ਕਲਮ ਦਾ ਸ਼ਿਕਾਰ ਬਹੁਤੇ ਫ਼ੈਡਰੇਸ਼ਨ ਵਰਕਰ ਹੀ ਹੋਏ ਹਨ। ਇਸ ਯੂਨਿਟ ਨੇ ਅਨੇਕਾਂ ਸਮਾਗਮ, ਰੋਸ ਜਲੂਸ, ਨਕਲੀ ਨਿਰੰਕਾਰੀਆਂ ਦੇ ਖ਼ਿਲਾਫ਼ ਕਨਵੈਨਸ਼ਨਾਂ ਅਤੇ ਖਾਲਿਸਤਾਨ ਤਹਿਰੀਕ ਵਿਚ ਸਭ ਤੋਂ ਵੱਧ ਰੋਲ ਅਦਾ ਕੀਤਾ। ਪ੍ਰੋ: ਮਹਿੰਦਰ ਸਿੰਘ ਧਾਲੀਵਾਲ, ਪ੍ਰੋ. ਬਰਜਿੰਦਰ ਸਿੰਘ, ਪ੍ਰੋ. ਸੂਬਾ ਸਿੰਘ ਤੇ ਪ੍ਰੋਫੈਸਰ ਮਹਿੰਦਰ ਸਿੰਘ ਤੇਜ ਆਦਿ ਵਿਦਿਆਰਥੀਆਂ ਨਾਲ ਸਮੇਂ-ਸਮੇਂ ਟੁਰਦੇ ਰਹੇ।

ਗੁਰੂ ਨਾਨਕ ਦੇਵ ਯੂਨੀਵਰਸਿਟੀ (ਅੰਮ੍ਰਿਤਸਰ) ਵਿਚ ਵੀ ਤਕੜਾ ਯੂਨਿਟ

ਕਾਇਮ ਸੀ। ਇਥੇ ਸ. ਜਸਬੀਰ ਸਿੰਘ ਘੁੰਮਣ, ਸ. ਪੁਸ਼ਪਿੰਦਰਪਾਲ ਸਿੰਘ ਵਿਰਕ, ਸ. ਪੰਜਾਬ ਸਿੰਘ ਛੀਨਾ ਨੇ ਵਧੀਆ ਰੋਲ ਅਦਾ ਕੀਤਾ।

ਗੁਰੂ ਤੇਗ਼ ਬਹਾਦਰ ਕਾਲਜ (ਸਠਿਆਲਾ) ਵਿਚ ਸ. ਗੁਲਜ਼ਾਰ ਸਿੰਘ, ਸ. ਅਨੂਪ ਸਿੰਘ, ਸਰਹਾਲੀ ਵਿਚ ਸ. ਕੁਲਦੀਪ ਸਿੰਘ ਤੇ ਸ. ਮੱਖਣ ਸਿੰਘ ਨੇ ਬੜਾ ਉਦਮ ਕਰ ਕੇ ਸਿੱਖ ਸਟੂਡੈਂਟਸ ਨੂੰ ਪੰਥ ਨਾਲ ਜੋੜਿਆ।

ਇਸੇ ਤਰ੍ਹਾਂ ਸੁਲਤਾਨਵਿੰਡ, ਕੋਟ ਬਾਬਾ ਦੀਪ ਸਿੰਘ, ਸ਼ਰੀਫ਼ਪੁਰਾ, ਮਜੀਠਾ ਚੌਕ, ਚੌਕ ਬਾਬਾ ਸਾਹਿਬ, ਇਸਲਾਮਾਬਾਦ, ਰੇਹੀਆ ਆਦਿ 'ਚ ਵੀ ਫ਼ੈਡਰੇਸ਼ਨ ਦੇ ਯੂਨਿਟ ਕਾਇਮ ਕੀਤੇ ਗਏ। ਬੁਢਲਾਡਾ ਵਿਚ ਸ. ਕੁਲਵੰਤ ਸਿੰਘ ਕੰਵਲ ਤੇ ਸ. ਸੁੱਚਾ ਸਿੰਘ (ਬਾਮਣ) ਨੇ ਵਧੀਆ ਸੇਵਾ ਕੀਤੀ। ਪੱਟੀ ਵਿਚ ਸ. ਗੁਰਮੀਤ ਸਿੰਘ, ਤਰਨ ਤਾਰਨ ਵਿਚ ਸ. ਸੁਖਬੀਰ ਸਿੰਘ ਤੇ ਹਰਪਾਲ ਸਿੰਘ ਨੇ ਫ਼ੈਡਰੇਸ਼ਨ ਦੀ ਚੜ੍ਹਦੀ ਕਲਾ ਵਿਚ ਰੋਲ ਅਦਾ ਕੀਤਾ।

ਬਠਿੰਡਾ ਵਿਚ ਸ. ਗੁਰਕਿਰਪਾਲ ਸਿੰਘ, ਸ. ਅਵਤਾਰ ਸਿੰਘ ਕੈਂਥ, ਸ. ਰਾਜਬੀਰ ਸਿੰਘ, ਸ. ਰਵੇਲ ਸਿੰਘ ਬਰਾੜ, ਸ. ਇੰਦਰ ਸਿੰਘ ਸਰਗਰਮ ਵਰਕਰ ਸਨ। ਇਸ ਯੂਨਿਟ ਨੇ ਸਿੱਖੀ ਪ੍ਰਚਾਰ ਵਿਚ ਅਹਿਮ ਰੋਲ ਅਦਾ ਕੀਤਾ।

ਮੁਕਤਸਰ ਸਰਕਲ ਨੇ ਵੀ ਸਿੱਖੀ ਪ੍ਰਚਾਰ ਵਿਚ ਬੜਾ ਹਿੱਸਾ ਪਾਇਆ। ਪਰਮਜੀਤ ਸਿੰਘ ਤੇ ਹੋਰ ਕਈ ਨੌਜਵਾਨ ਸੇਵਾ ਕਰਦੇ ਰਹੇ। ੧੯੭੯ ਵਿਚ ਇਸ ਯੂਨਿਟ ਨੇ ੩੦੦੦ ਰੁਪੈ ਦਾ ਲਿਟਰੇਚਰ ਛਾਪ ਕੇ ਵੰਡਿਆ।

ਅਬੋਹਰ ਵਿਚ ਵੀ ੧੯੭੮ ਵਿਚ ਯੂਨਿਟ ਕਾਇਮ ਹੋਈ। ਮਲੋਟ ਯੂਨਿਟ ਨੇ ਧਰਮ ਪ੍ਰਚਾਰ ਵਿਚ ਹਿੱਸਾ ਪਾਇਆ। ਨਾਭਾ 'ਚ ਸ. ਮਨਜੀਤ ਸਿੰਘ ਦੇ ਉੱਦਮ ਨਾਲ ੧੯੭੭ ਵਿਚ ਯੂਨਿਟ ਕਾਇਮ ਹੋਈ। ਇਸ ਯੂਨਿਟ ਨੇ ਵੀ ਧਰਮ ਪ੍ਰਚਾਰ ਤੇ ਲਿਟਰੇਚਰ ਪੱਖੋਂ ਸੁਹਣੀ ਸੇਵਾ ਕੀਤੀ। ਰਾਜਪੁਰਾ 'ਚ ਸ. ਹਰਦੇਵ ਸਿੰਘ ਐਡਵੋਕੇਟ ਨੇ ਯੂਨਿਟ ਕਾਇਮ ਕੀਤੀ ਸੀ। ਮਗਰੋਂ ਬਹੁਤ ਸਾਰੇ ਨੌਜਵਾਨਾਂ ਨੇ ਸੇਵਾ ਸੰਭਾਲੀ।

ਪਟਿਆਲਾ ਯੂਨਿਟ ਭਾਵੇਂ ਸ. ਹਰਦੇਵ ਸਿੰਘ ਰਾਜਪੁਰਾ ਨੇ ਸ਼ੁਰੂ ਕੀਤੀ ਸੀ ਪਰ ਵਧੇਰੇ ਰੋਲ ਸ. ਜਗਜੀਤ ਸਿੰਘ ਦਰਦੀ, ਪ੍ਰੋ. ਹਰੀ ਸਿੰਘ, ਪ੍ਰੋ. ਮਹਿੰਦਰਪਾਲ ਸਿੰਘ (ਹੁਣ ਕਨੇਡਾ), ਸ. ਬੀਰਦਵਿੰਦਰ ਸਿੰਘ, ਸ. ਹਰਵਿੰਦਰ ਸਿੰਘ ਖਾਲਸਾ ਨੇ ਅਦਾ ਕੀਤਾ। ਸ. ਹਰਵਿੰਦਰ ਸਿੰਘ ਨੇ ਇਸ ਯੂਨਿਟ ਨੂੰ ਚਟਾਨ ਵਾਂਗ ਮਜ਼ਬੂਤ ਕੀਤਾ। ਇਸ ਯੂਨਿਟ ਦਾ ਇਤਿਹਾਸ ਆਪਣੇ ਆਪ ਵਿਚ ਜੱਦੋ-ਜਹਿਦ ਦਾ ਇਤਿਹਾਸ ਹੈ। ਇਸ ਸਰਕਲ ਨੇ ਅਨੇਕਾਂ ਕੈਂਪ ਤੇ ਸਟੱਡੀ ਸਰਕਲ ਲਾਏ ਤੇ ਲਿਟਰੇਚਰ ਛਾਪਿਆ। ਕੁਝ ਚਿਰ "ਨਗਾਰਾ" ਪਰਚਾ ਵੀ ਛਪਦਾ ਰਿਹਾ ਹੈ। ਫ਼ੈਡਰੇਸ਼ਨ ਦੀ ਇਸ ਯੂਨਿਟ ਵਿਚ ਸ. ਕੁਲਬੀਰ ਸਿੰਘ ਸਿੱਧੂ, ਸ. ਜਤਿੰਦਰ ਸਿੰਘ ਭਾਟੀਆ, ਸ. ਗੁਰਮੇਜ ਸਿੰਘ, ਸ. ਕੁਲਦੀਪ ਸਿੰਘ, ਸ. ਦਵਿੰਦਰਪਾਲ ਸਿੰਘ ਵਾਲੀਆ, ਸ. ਜੋਗਿੰਦਰ ਸਿੰਘ ਨੇ ਨਿਗਰ ਕੰਮ ਕੀਤਾ। ਖੰਨਾ ਤੇ ਮੋਹਾਲੀ ਵਿਚ ਵੀ ਯੂਨਿਟ ਕਾਇਮ ਹੋਏ। ਖ਼ਾਲਸਾ ਕਾਲਜ ਜਲੰਧਰ ਵਿਚ ਵਧੀਆ ਯੂਨਿਟ ਕਾਇਮ ਹੋਇਆ। ਇੰਜ ਹੀ

ਲੁਧਿਆਣਾ, ਕਪੂਰਥਲਾ ਤੇ ਮੋਗਾ (ਜੋ ਕਮਿਊਨਿਸਟਾਂ ਦਾ ਗੜ੍ਹ ਸਮਝਿਆ ਜਾਂਦਾ ਸੀ) ਵਿਚ ਵੀ ਯੂਨਿਟ ਕਾਇਮ ਹੋਏ ਤੇ ਉਥੇ ਖਾਲਸਾਈ ਨਿਸ਼ਾਨੇ ਤੇ ਪਰੰਪਰਾਵਾਂ ਦੀ ਗੱਲ ਉਜਾਗਰ ਹੋਈ। ਸ. ਗੁਰਦੇਵ ਸਿੰਘ, ਸ. ਕੁਲਵੰਤ ਸਿੰਘ, ਸ. ਬਲਦੇਵ ਸਿੰਘ ਭਿੰਡਰ ਨੇ ਤਹਿ-ਦਿਲੋਂ ਸੇਵਾ ਕੀਤੀ। ਹੁਸ਼ਿਆਰਪੁਰ, ਗੜ੍ਹਦੀਵਾਲਾ, ਟਾਂਡਾ, ਦਸੂਹਾ, ਗੜ੍ਹਸ਼ੰਕਰ, ਹੁਸ਼ਿਆਰਪੁਰ ਦੇ ਕਾਲਜਾਂ ਤੇ ਆਈ. ਟੀ. ਆਈ. ਵਿਚ ਸ. ਸੁਖਜੀਤ ਸਿੰਘ ਢੱਟ ਦੀ ਸੇਵਾ ਸਦਕਾ ਯੂਨਿਟ ਕਾਇਮ ਹੋਏ।

ਚੰਡੀਗੜ੍ਹ ਯੂਨਿਟ ਨੇ ਦਰਜਨਾਂ ਸਟੱਡੀ ਸਰਕਲ ਲਾਏ ਤੇ ਧਾਰਮਿਕ ਲਿਟਰੇਚਰ ਵੰਡਿਆ। ਇਸ ਯੂਨਿਟ ਨੂੰ ਸਮੇਂ-ਸਮੇਂ ਡਾ. ਜਸਵੰਤ ਸਿੰਘ ਨੇਕੀ, ਡਾਕਟਰ ਹਰਜਿੰਦਰ ਸਿੰਘ ਦਿਲਗੀਰ (ਹੁਣ ਯੂਰਪ), ਸ. ਹਰਿੰਦਰਪਾਲ ਸਿੰਘ, ਪ੍ਰੋ. ਦੇਵਿੰਦਰ ਸਿੰਘ ਦੀ ਸ਼ਫ਼ਕਤ ਹਾਸਿਲ ਹੋਈ। ਸ. ਧਰਮਬੀਰ ਸਿੰਘ, ਸ. ਦਿਲਪ੍ਰੀਤ ਸਿੰਘ, ਬੀਬੀ ਅਮਤੇਸ਼ਵਰ ਕੌਰ ਨੇ ਪੰਜਾਬ ਯੂਨੀਵਰਸਿਟੀ 'ਚ ਮੁਢਲੇ ਬਾਗ਼ਬਾਨਾਂ ਵਾਂਗ ਸੇਵਾ ਕੀਤੀ।

## ਗਰਲਜ਼ ਵਿੰਗ

ਫ਼ੈਡਰੇਸ਼ਨ ਦੇ ਗਰਲਜ਼ ਵਿੰਗ ਦਾ ਖ਼ਿਆਲ ਡਾਕਟਰ ਸੰਤੋਖ ਸਿੰਘ ਭੂਪਾਲ ਨੇ ਦਿੱਤਾ। ਮੈਡੀਕਲ ਕਾਲਜ ਦੀ ਬੀਬੀ ਰਮਣੀਕ ਕੌਰ ਨੂੰ ਪਹਿਲੀ ਪ੍ਰਧਾਨ ਥਾਪਿਆ ਗਿਆ। ਬੀਬੀ ਰਮਣੀਕ ਕੌਰ ਨੇ ਅਨੇਕਾਂ ਸਿੱਖ ਵਿਦਿਆਰਥਣਾਂ ਨੂੰ ਸਿੱਖੀ ਵਿਰਸੇ ਬਾਰੇ ਵਾਕਫ਼ੀ ਦੇ ਕੇ ਪੰਥ ਨਾਲ ਜੋੜਿਆ। ਹੌਲੀ-ਹੌਲੀ ਬੀਬੀਆਂ ਦੇ ਯੂਨਿਟ ਬੰਬਈ, ਕਲਕੱਤਾ, ਚੰਡੀਗੜ੍ਹ, ਬਠਿੰਡਾ, ਮੁਹਾਲੀ, ਪਟਿਆਲਾ, ਅੰਮ੍ਰਿਤਸਰ, ਜਲੰਧਰ, ਜੰਮੂ-ਕਸ਼ਮੀਰ ਵਿਚ ਬਣ ਗਏ। ਬੀਬੀ ਰਮਣੀਕ ਕੌਰ ਦੇ ਚੰਡੀਗੜ੍ਹ ਆਉਣ ਮਗਰੋਂ ਹੋਰ ਵੀ ਤੇਜ਼ੀ ਆ ਗਈ। ਬੀਬੀ ਉਪਕਾਰ ਕੌਰ ਕਰਨਾਲ (ਸ਼ਹੀਦ), ਪ੍ਰੋ. ਗੁਰਦੀਪ ਕੌਰ, ਬੀਬੀ ਪੁਪਿੰਦਰ ਕੌਰ ਨੇ ਤਹਿ-ਦਿਲੋਂ ਸੇਵਾ ਕੀਤੀ।

## ਪ੍ਰਦੇਸਾਂ ਵਿਚ

ਪ੍ਰਦੇਸਾਂ ਵਿਚ ਫ਼ੈਡਰੇਸ਼ਨ ਦੀ ਸਭ ਤੋਂ ਪਹਿਲੀ ਯੂਨਿਟ ਲੈਸਟਰ ਵਿਚ ਸ. ਚਰਨਜੀਤ ਸਿੰਘ ਨੇ ਕਾਇਮ ਕੀਤੀ। ਮਗਰੋਂ ਸਾਊਥਾਲ, ਲੰਡਨ, ਬਰਮਿੰਘਮ, ਨੌਟਿੰਘਮ, ਰੈਡਿੰਗ ਵਿਚ ਯੂਨਿਟਾਂ ਕਾਇਮ ਹੋਈਆਂ। ਇੰਗਲੈਂਡ 'ਚ ਕਈ ਟਰੇਨਿੰਗ ਕੈਂਪ ਵੀ ਲੱਗੇ। ਸਭ ਤੋਂ ਪਹਿਲਾ ਅਜਿਹਾ ਕੈਂਪ ੧੯੭੬ 'ਚ ਆਕਸਫ਼ੋਰਡ 'ਚ ਲੱਗਾ ਤੇ ਫੇਰ ਹਰ ਸਾਲ ਕੈਂਪ ਲੱਗਦੇ ਰਹੇ। ਪ੍ਰੋ. ਹਰੀ ਸਿੰਘ ਨੇ ਮਲੇਸ਼ੀਆ 'ਚ ਯੂਨਿਟ ਕਾਇਮ ਕੀਤੀ। ਸਤੰਬਰ ੧੯੮੪ ਵਿਚ ਸਾਊਥਾਲ (ਇੰਗਲੈਂਡ) ਵਿਚ ਇੰਟਰਨੈਸ਼ਨਲ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਕਾਇਮ ਹੋਈ। ਇਸ ਦਾ ਵਿਧਾਨ ਡਾ. ਹਰਜਿੰਦਰ ਸਿੰਘ ਦਿਲਗੀਰ ਤੇ ਸ. ਹਰਜਿੰਦਰ ਪਾਲ ਸਿੰਘ ਨਾਗਰਾ ਨੇ ਬਣਾਇਆ ਸੀ। ਇਸ ਦੀਆਂ ਯੂਨਿਟਾਂ ਕਨੇਡਾ, ਅਮਰੀਕਾ ਤੇ ਯੂਰਪ ਵਿਚ ਵੀ ਕਾਇਮ ਹੋਈਆਂ। ਨੇਪਾਲ ਵਿਚ ਸ. ਦਲੀਪ ਸਿੰਘ ਦੀਆਂ ਕੋਸ਼ਿਸ਼ਾਂ ਸਦਕਾ ਯੂਨਿਟ ਕਾਇਮ ਹੋਇਆ।

☆ ☆ ☆

## ੧੯੮੪ ਤੋਂ ਬਾਅਦ ਦੇ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੇ ਆਗੂ ਤੇ ਵਰਕਰ

ਸਿਰਦਾਰ ਜਸਬੀਰ ਸਿੰਘ ਸਰਨਾ ਨੇ ਇਹ ਕਿਤਾਬ ੧੯੮੪ ਦੇ ਦੁਆਲੇ ਤਿਆਰ ਕੀਤੀ ਸੀ। ਇਹ ਕਿਸ਼ਤਵਾਰ ੧੯੮੫-੮੭ ਵਿਚ 'ਸੰਤ ਸਿਪਾਹੀ' ਵਿਚ ਛਪੀ ਸੀ। ਫਿਰ ਇਸ ਨੂੰ ੧੯੯੩-੯੪ ਵਿਚ 'ਜਦੋ-ਜਹਿਦ' (ਬੈਲਜੀਅਮ) ਵਿਚ ਵੀ ਛਾਪਿਆ ਗਿਆ ਸੀ। ਕਿਤਾਬ ਤਿਆਰ ਹੋਣ ਤੋਂ ਮਗਰੋਂ ਵੀ ਬਹੁਤ ਸਾਰੇ ਸਿੱਖ ਨੌਜਵਾਨਾਂ ਨੇ ਫ਼ੈਡਰੇਸ਼ਨ ਦੀ ਤਵਾਰੀਖ਼ 'ਚ ਕਾਬਲੇ-ਜ਼ਿਕਰ ਰੋਲ ਅਦਾ ਕੀਤਾ ਹੈ। ਇਸ ਤਵਾਰੀਖ਼ ਨੂੰ ਕਲਮ-ਬੰਦ ਕਰਨ ਵਾਸਤੇ ਬਹੁਤ ਸਫ਼ਿਆਂ ਦੀ ਜ਼ਰੂਰਤ ਹੈ। ਹੇਠਾਂ ਸਿਰਫ਼ ਆਗੂਆਂ ਅਤੇ ਵਰਕਰਾਂ ਦੇ ਨਾਂ ਹੀ ਦੇ ਰਹੇ ਹਾਂ :

**ਅੰਮ੍ਰਿਤਸਰ :-** ਹਰਮਿੰਦਰ ਸਿੰਘ ਸੰਧੂ, ਅਮਰਜੀਤ ਸਿੰਘ ਚਾਵਲਾ, ਰਜਿੰਦਰ ਸਿੰਘ ਮਹਿਤਾ, ਡਾ: ਗੁਰਨਾਮ ਸਿੰਘ ਬੁੱਟਰ, ਵਿਰਸਾ ਸਿੰਘ ਵਲਟੋਹਾ, ਕਸ਼ਮੀਰ ਸਿੰਘ ਵੇਰਕਾ, ਧਰਮਵੀਰ ਸਿੰਘ ਕੰਮੋਕੇ (ਚੰਡੀਗੜ੍ਹ), ਸਰਬਜੀਤ ਸਿੰਘ 'ਬਾਠ', ਅਮਰਜੀਤ ਸਿੰਘ ਪੱਧਰੀ, ਡਾ: ਬਰਜਿੰਦਰ ਸਿੰਘ 'ਪੰਜਵੜ', ਗੁਰਦੀਪ ਸਿੰਘ ਪੀ. ਏ. ਭਾਈ ਅਮਰੀਕ ਸਿੰਘ, ਜਗਦੀਸ਼ ਸਿੰਘ ਮੱਲ੍ਹੀ, ਸੀਤਲ ਸਿੰਘ, ਕੁਲਵੀਰ ਸਿੰਘ ਭਿੱਖੀਵਿੰਡ, ਜੱਜਪਾਲ ਸਿੰਘ।

**ਹੁਸ਼ਿਆਰਪੁਰ :-** ਸੁਖਜੀਤ ਸਿੰਘ ਢੱਟ, ਵਿਜੈਪਾਲ ਸਿੰਘ, ਸਰਬਜੀਤ ਸਿੰਘ ਘੋੜੇਬਾਹਾ (ਰੋਪੜ), ਸੁਰਿੰਦਰ ਸਿੰਘ 'ਬਾਬਾ', ਜਸਵੰਤ ਸਿੰਘ ਝਾਵਾਂ, ਸਤਬਚਨ ਸਿੰਘ ਸਕਰੂਲੀ, ਭਰਪੂਰ ਸਿੰਘ, ਦਵਿੰਦਰ ਸਿੰਘ ਸੰਧੂ 'ਤਲਵਾੜਾ', ਬਘੇਲ ਸਿੰਘ, ਸੁਖਵਿੰਦਰ ਸਿੰਘ ਸੁੱਖੀ ਉਰਫ਼ ਅੰਮ੍ਰਿਤਪਾਲ ਸਿੰਘ, ਮਹਿੰਦਰਪਾਲ ਸਿੰਘ ਮਾਹਿਲਪੁਰ, ਪ੍ਰਤਾਪ ਸਿੰਘ ਸਰੀਂਹ, ਹਰਵਿੰਦਰ ਸਿੰਘ ਟੋਪੀ, ਬਲਵੀਰ ਸਿੰਘ 'ਨ੍ਹਾਣੀ' ਗੜ੍ਹਸ਼ੰਕਰ, ਸੁਰਿੰਦਰ ਸਿੰਘ ਬਾਈ। ਮੁਖਵਿੰਦਰ ਸਿੰਘ

**ਜਲੰਧਰ :-** ਹਰਿੰਦਰ ਸਿੰਘ ਕਾਹਲੋਂ, ਪ੍ਰੋ: ਮਨਜੀਤ ਸਿੰਘ ਬੰਬ (ਫਗਵਾੜਾ), ਰਘੁਬੀਰ ਸਿੰਘ 'ਗੀਰ੍ਹਾ ਉਰਫ ਟੈਂਕ (ਫਗਵਾੜਾ), ਸਤਪਾਲ ਸਿੰਘ ਢਿਲੋਂ, ਹਰਮਿੰਦਰ ਸਿੰਘ ਚਲੋਪਰ (ਨਕੋਦਰ ਕਾਂਡ), ਕੁਲਵੀਰ ਸਿੰਘ ਵੜਾ ਪਿੰਡ ਉਰਫ ਸੁਖਵੀਰ ਸਿੰਘ ਖਾਲਸਾ, ਗੁਰਨੇਕ ਸਿੰਘ ਨੇਕਾ (ਮਹਿਸਮਪੁਰ) ਖੇਮ ਸਿੰਘ ਮੁਜੱਫਰਪੁਰ (ਨਵਾਂ ਸ਼ਹਿਰ), ਗੁਰਚਰਨ ਸਿੰਘ ਬਿਲਗਾ, ਪਰਮਜੀਤ ਸਿੰਘ ਮੱਲ੍ਹੀ, ਮਨਜੀਤ

ਸਿੰਘ (ਮਜਾਰੀ), ਬੀਬੀ ਰਾਜਵਿੰਦਰ ਕੌਰ ਉਰਫ ਬੱਬੂ (ਤਲਵੰਡੀ ਸਲੇਮ), ਅਮਰ ਸਿੰਘ ਗੁਹਾਵਰ ।

**ਕਪੂਰਥਲਾ :-** ਸਵਰਨ ਸਿੰਘ ਖਾਲਸਾ, ਅਮਰਜੀਤ ਸਿੰਘ ਮੰਗੂਪੁਰ, ਗੁਰਮੀਤ ਸਿੰਘ ਪਟਵਾਰੀ, ਸਵਰਨ ਸਿੰਘ ਜਵੰਦਾ, ਗੁਰਮੇਜ ਸਿੰਘ ਚੀਮਾ, ਕੁਲਵਿੰਦਰ ਸਿੰਘ ਪੋਲਾ, ਜਗਜੀਤ ਸਿੰਘ ਗਿੱਲ, ਸੁਖਦੇਵ ਸਿੰਘ ਉਰਫ ਜਸਬੀਰ ਸਿੰਘ ਜੰਗ, ਸ਼ੇਰ ਸਿੰਘ ਪੰਡੋਰੀ, ਸੁਰਜੀਤ ਸਿੰਘ ਸੰਧੂ ਲਿੱਟਾਂ, ਰਘਬੀਰ ਸਿੰਘ ਫ਼ੌਜੀ ਸੰਗੋਜਲਾ (ਪ੍ਰਧਾਨ ਕਪੂਰਥਲਾ ਕਾਲਜ), ਜਗਵਿੰਦਰ ਸਿੰਘ ਹੈਪੀ, ਅਵਤਾਰ ਸਿੰਘ ਮੰਡੇਰ (ਪੁਲਿਸ ਵੱਲੋਂ ਅਗਵਾ), ਹਰਜਿੰਦਰ ਸਿੰਘ ਮੰਡੇਰ (ਮੰਡੇਰ ਦੋਨਾ) ਅੱਜ-ਕਲ੍ਹ ਇੰਗਲੈਂਡ 'ਚ, ਰਜਵੰਤ ਸਿੰਘ ਧਰਮੀ ਫ਼ੌਜੀ, ਅਮਰਜੀਤ ਸਿੰਘ ਬਿੱਲਾ ਬੇਗੋਵਾਲ, ਕੁਲਦੀਪ ਸਿੰਘ ਢਿੱਲੋਂ, ਗੁਰਮੇਜ ਸਿੰਘ ਗੋਜਾ (ਢਿਲਵਾਂ), ਮੋਹਣ ਸਿੰਘ ਬਾਬਾ, ਪਲਵਿੰਦਰ ਸਿੰਘ, ਬਾਬਾ ਅਨੂਪ ਸਿੰਘ, ਸੁਖਦੇਵ ਸਿੰਘ (ਕੱਸੋ ਚਾਹਲ) ।

**ਲੁਧਿਆਣਾ :-** ਚਰਨਜੀਤ ਸਿੰਘ ਚੰਨੀ (ਤਲਵੰਡੀ), ਜਗਵਿੰਦਰ ਸਿੰਘ ਕਿਲ੍ਹਾ ਰਾਏਪੁਰ, ਦਲਜੀਤ ਸਿੰਘ ਬਿੱਟੂ, ਗੁਰਚਰਨ ਸਿੰਘ ਗਰੇਵਾਲ, ਨਰਿੰਦਰ ਸਿੰਘ ਨਿੰਦੀ, ਹਰਮੇਲ ਸਿੰਘ ਖਟੜਾ, ਹਰਿੰਦਰ ਸਿੰਘ ਬੰਟੀ ਉਰਫ ਕੇ. ਸੀ. ਸ਼ਰਮਾ, ਸਰਵਿੰਦਰ ਸਿੰਘ ਰੋਮੀ, ਰਾਜਿੰਦਰ ਸਿੰਘ ਬਿੱਲਾ (ਗੋਹਾਵਰ), ਦਵਿੰਦਰ ਸਿੰਘ ਦਾਖਾ, ਡਾ: ਦਲਜੀਤ ਸਿੰਘ ਮੱਲਾਂ, ਦਰਸ਼ਨ ਸਿੰਘ ਮਾਣਕੀ । ਗੁਰਕੀਰਤ ਸਿੰਘ ਪ੍ਰਿੰਸ।

**ਸੰਗਰੂਰ :-** ਮਹੇਸ਼ਇੰਦਰ ਸਿੰਘ ਗਹਿਲ, ਕਰਮਜੀਤ ਸਿੰਘ ਸੁਨਾਮ, (ਰਜੀਵ ਗਾਂਧੀ ਕਤਲ ਕਾਂਡ) ਫੂਲਾ ਸਿੰਘ ਸੰਘੇੜਾ, ਗੁਰਮੀਤ ਸਿੰਘ ਮੀਤਾ ਬਡਬਰ, ਜਗਜੀਤ ਸਿੰਘ ਜਗਜੀਤਪੁਰਾ, ਰਾਜਵੀਰ ਸਿੰਘ ਜੱਸੀ ।

**ਬਠਿੰਡਾ :-** ਕੁਲਵੰਤ ਸਿੰਘ ਕੰਵਲ, ਹਰਵਿੰਦਰ ਸਿੰਘ ਕੂਕੂ (ਖ਼ਾਲਸਾ), ਗੁਰਕਿਰਪਾਲ ਸਿੰਘ, ਗੁਰਜੀਤ ਸਿੰਘ ਕਾਕਾ (ਪੂਹਲੀ), ਸੁਬੇਗ ਸਿੰਘ ਲਹਿਰਾਬੇਗਾ, ਬਖਤਾਵਰ ਸਿੰਘ ਵਕੀਲ, ਮੱਖਣ ਸਿੰਘ ਲਹਿਰਾਬੇਗਾ, ਗੁਰਮੀਤ ਸਿੰਘ ਖ਼ਾਲਸਾ, ਕੁਲਵੰਤ ਸਿੰਘ ਗੁੰਮਟੀ।

**ਪਟਿਆਲਾ :-** ਮਨਜੀਤ ਸਿੰਘ ਨਾਭਾ, ਭੁਪਿੰਦਰ ਸਿੰਘ ਲੌਂਗੀਆਂ, ਗੁਰਸੇਵਕ ਸਿੰਘ ਹਰਪਾਲ ਪੁਰ, ਨਿਰਮਲ ਸਿੰਘ ਨੌਹਰਾ, ਜਸਵਿੰਦਰ ਸਿੰਘ ਡਰੌਲੀ, ਹਰਵਿੰਦਰ ਸਿੰਘ ਭਟੇੜੀ, ਜਸਵੰਤ ਸਿੰਘ ਸਰਹਿੰਦ, ਗੁਰਪਾਲ ਸਿੰਘ ਰੰਘੇੜੀ, ਨਿਰਮਲ ਸਿੰਘ।

**ਰੋਪੜ :-** ਇੰਦਰਜੀਤ ਸਿੰਘ ਰਤਨਗੜ੍ਹ, ਗੁਰਚਰਨ ਸਿੰਘ ਸੈਦਪੁਰ, ਸੰਤ ਸਿੰਘ ਗੀਗੇ ਮਾਜਰਾ, ਸੁਰਿੰਦਰ ਸਿੰਘ ਕਿਸ਼ਨਪੁਰ, ਬਾਜ ਸਿੰਘ।

**ਗੁਰਦਾਸਪੁਰ :-** ਜਸਬੀਰ ਸਿੰਘ ਘੁੰਮਣ, ਗੁਰਨਾਮ ਸਿੰਘ ਬੁੰਡਾਲਾ, ਕੁਲਵੰਤ ਸਿੰਘ ਪੀਰੋਸ਼ਾਹ ਉਰਫ ਸੇਵਾ ਸਿੰਘ, ਮੰਗਲ ਸਿੰਘ ਪੱਪੂ (ਰਾਮਪੁਰਾ), ਡਾ: ਦਲੇਰ ਸਿੰਘ, ਸੁਲੱਖਣ ਸਿੰਘ ਕਾਦੀਆਂ।

**ਫਰੀਦਕੋਟ :-** ਗੁਰਜੀਤ ਸਿੰਘ (ਹਰੀਹਰ ਝੋਕ), ਸੁਖਵੰਤ ਸਿੰਘ ਅੱਕਾਂਵਾਲੀ, ਚਮਕੌਰ ਸਿੰਘ ਰੋਡੇ, ਕੁਲਵੰਤ ਸਿੰਘ ਖੁਖਰਾਣਾ, ਨਾਇਬ ਸਿੰਘ।

**ਫਿਰੋਜ਼ਪੁਰ :-** ਹਰਭਜਨ ਸਿੰਘ ਮੰਡ, ਪ੍ਰਿਥੀ ਸਿੰਘ ਕਟਾਰ ਵਾਲਾ, ਗੁਰਮੀਤ ਸਿੰਘ ਮਚਾਕੀ।

**ਚੰਡੀਗੜ੍ਹ :-** ਪਰਮਿੰਦਰ ਸਿੰਘ ਹਰਫਨਮੌਲਾ (ਹਾਈਜੈਕਰ)

**ਦਿੱਲੀ :-** ਸੁਖਵੀਰ ਸਿੰਘ ਖ਼ਾਲਸਾ। ਡਾ: ਗੁਰਦੀਪ ਸਿੰਘ ਜਗਬੀਰ।

**ਰਾਜਸਥਾਨ :-** ਤੇਜਿੰਦਰਪਾਲ ਸਿੰਘ ਟਿੰਮਾ।

**ਹਰਿਆਣਾ :-** ਡਾ: ਭਗਵਾਨ ਸਿੰਘ ਮੋਕਲ (ਸਿਰਸਾ)

**ਜੰਮੂ ਕਸ਼ਮੀਰ :-** ਮਿਠਬੈਨ ਸਿੰਘ ਮਿੱਠੂ, ਸਰਬਜੀਤ ਸਿੰਘ ਜੰਮੂ, ਅਵਤਾਰ ਸਿੰਘ।

**ਗਰਲਜ਼ ਵਿੰਗ :-** ਡਾ: ਰਮਣੀਕ ਕੌਰ, ਬੀਬੀ ਉਪਕਾਰ ਕੌਰ ਕਰਨਾਲ, ਬੀਬੀ ਪੁਪਿੰਦਰ ਕੌਰ, ਬੀਬੀ ਪ੍ਰੀਤਮ ਕੌਰ ਸੁਪਤਨੀ ਭਾਈ ਰਛਪਾਲ ਸਿੰਘ ਪੀ. ਏ. (ਬਾਬਾ ਭਿੰਡਰਾਂਵਾਲੇ), ਬੀਬੀ ਜਸਮੀਤ ਕੌਰ ਸੁਪਤਨੀ ਭਾਈ ਸਤਨਾਮ ਸਿੰਘ ਛੀਨਾ (ਮੁੱਖੀ ਬੀ. ਟੀ. ਐਫ. ਆਫ. ਖਾਲਿਸਤਾਨ), ਬੀਬੀ ਕੁਲਬੀਰ ਕੌਰ, ਬੀਬੀ ਰਾਜਵਿੰਦਰ ਕੌਰ ਬੱਬੂ (ਤਲਵੰਡੀ ਸਲੇਮ)। ਬੀਬੀ ਪਰਮਜੀਤ ਕੌਰ (ਕਪੂਰਥਲਾ)

ਉਪਰਲੇ ਨਾਵਾਂ ਤੋਂ ਇਲਾਵਾ ਸਤਵਿੰਦਰ ਸਿੰਘ ਭੋਲਾ, ਕੁਲਦੀਪ ਸਿੰਘ ਕਾਹਲੋਂ, ਸੁਖਵਿੰਦਰ ਸਿੰਘ ਖ਼ਾਲਸਾ, ਗੁਰਿੰਦਰ ਸਿੰਘ ਭੋਲਾ ਵਗੈਰਾ ਦੇ ਜ਼ਿਲ੍ਹਿਆਂ ਦਾ ਪੂਰਾ ਪਤਾ ਨਹੀਂ ਲੱਗ ਸਕਿਆ।

## ਪ੍ਰਦੇਸ਼ਾਂ ਵਿਚ

**ਇੰਗਲੈਂਡ :-** ਮਨਜੀਤ ਸਿੰਘ ਅਤੇ ਰਾਜਿੰਦਰ ਸਿੰਘ (ਦਰਸ਼ਨ ਦਾਸ ਕਾਂਡ ਵਾਲੇ), ਦਲ ਸਿੰਘ ਢੇਸੀ (ਬਰਮਿੰਘਮ), ਡਾ. ਪਰਗਟ ਸਿੰਘ, ਕਰਮਜੀਤ ਸਿੰਘ ਭਾਊ, ਡਾ: ਜਸਦੇਵ ਸਿੰਘ ਰਾਏ, ਸੁਲੱਖਣ ਸਿੰਘ, ਗੁਰਜੀਤ ਸਿੰਘ ਲੈਸਟਰ, ਗੁਰਨਾਮ ਸਿੰਘ ਛੋਕਰ ਡਰਬੀ, ਜਸਵਿੰਦਰ ਸਿੰਘ ਨਾਗਰਾ, ਜਰਨੈਲ ਸਿੰਘ ਨਿਊ ਕਾਸਲ, ਬਲਵਿੰਦਰ ਸਿੰਘ ਚਹੇੜੂ, ਚਰਨਜੀਤ ਸਿੰਘ ਗਿੱਲ ਲੈਸਟਰ, ਬਲਬੀਰ ਸਿੰਘ ਸਰਪੰਚ ਲੈਸਟਰ, ਗਿਆਨ ਸਿੰਘ ਲੈਸਟਰ,

ਪਰਮਿੰਦਰ ਸਿੰਘ ਖੱਲ, ਨਰਿੰਦਰਜੀਤ ਸਿੰਘ ਨਵਾਂ ਸ਼ਹਿਰ

**ਫਰਾਂਸ :-** ਸੁਖਦੇਵ ਸਿੰਘ ਕੱਸੋ ਚਾਹਿਲ, ਰਘਬੀਰ ਸਿੰਘ ।

**ਹਾਲੈਂਡ :-** ਭੁਪਿੰਦਰ ਸਿੰਘ ਚੰਨ ।

**ਜਰਮਨੀ :-** ਜਗਦੀਸ਼ ਸਿੰਘ ਮੱਲ੍ਹੀ, ਪ੍ਰਿਥੀਪਾਲ ਸਿੰਘ (ਪਟਿਆਲਾ), ਬਲਦੇਵ ਸਿੰਘ, ਜਤਿੰਦਰਵੀਰ ਸਿੰਘ, ਬਾਬਾ ਚੂਹੜ ਸਿੰਘ, ਅਮਰਜੀਤ ਸਿੰਘ ਮੰਗੂਪੁਰ, ਪਰਮਜੀਤ ਸਿੰਘ ਮੱਲ੍ਹੀ ।

**ਬੈਲਜੀਅਮ :-** ਪਰਸਨ ਸਿੰਘ ਖਾਲਸਾ, ਜਗਦੀਸ਼ ਸਿੰਘ ਭੂਰਾ (ਮੋਹੀ), ਜਸਪਾਲ ਸਿੰਘ ਸੰਘਾ (ਨਕੋਦਰ), ਬਿਕਰਮਜੀਤ ਸਿੰਘ, ਹਰਵਿੰਦਰ ਸਿੰਘ, ਕੁਲਵਿੰਦਰ ਸਿੰਘ ਕੁੱਕੀ, ਜਸਵੰਤ ਸਿੰਘ ਪਾੜ੍ਹਾ, ਜੋਗਾ ਸਿੰਘ ਰੋਪੜ ।

**ਸਵਿਟਜ਼ਰਲੈਂਡ :-** ਪ੍ਰਿਤਪਾਲ ਸਿੰਘ ਖਾਲਸਾ (ਜੰਮੂ)

**ਆਸਟਰੀਆ :-** ਗੁਰਬਖ਼ਸ਼ ਸਿੰਘ ।

**ਅਮਰੀਕਾ :-** ਡਾ: ਹਰਬੰਸ ਲਾਲ, ਕੁਲਦੀਪ ਸਿੰਘ, ਸੇਵਾ ਸਿੰਘ, ਨਰਿੰਦਰ ਸਿੰਘ ਕਪਾਨੀ, ਪ੍ਰੋ: ਮਹਿੰਦਰ ਪਾਲ ਸਿੰਘ, ਗੁਰਤੇਜ ਸਿੰਘ, ਕਾਬਲ ਸਿੰਘ ਬਟਾਲਾ, ਬਲਵਿੰਦਰਪਾਲ ਸਿੰਘ, ਸੁਪਿੰਦਰ ਸਿੰਘ, ਜਸਵੀਰ ਸਿੰਘ ਉੱਪਲ (ਖਡੂਰ) ।

**ਕਨੇਡਾ :-** ਜਗਤਾਰ ਸਿੰਘ ਸੰਧੂ, ਸਤਿੰਦਰਪਾਲ ਸਿੰਘ, ਸੁਖਮਿੰਦਰ ਸਿੰਘ ਚੀਮਾ, ਅੰਮ੍ਰਿਤਪਾਲ ਸਿੰਘ ਰਾਏ, ਹਰਜਿੰਦਰਪਾਲ ਸਿੰਘ ਨਾਗਰਾ, ਹਰਜਿੰਦਰ ਸਿੰਘ ਪਾੜ੍ਹਾ, ਭੁਪਿੰਦਰ ਸਿੰਘ ਕੂਨਰ, ਮਹਿੰਦਰ ਸਿੰਘ ਕੂਨਰ, ਸਰਬਜੀਤ ਸਿੰਘ ਰਵੀ, ਦਵਿੰਦਰ ਸਿੰਘ ਬਾਬਾ, ਬਲਬੀਰ ਸਿੰਘ, ਸ਼ਿੰਦਰਪਾਲ ਸਿੰਘ, ਬਲਕਾਰ ਸਿੰਘ, ਸੁਖਦੇਵ ਸਿੰਘ, ਬਲਕਰਨ ਸਿੰਘ, ਹਰਜਿੰਦਰ ਸਿੰਘ ਸੰਧੂ ।

☆ ☆ ☆